ਇਹ ਖੋਜ ਦਾ ਮੁਥਾਜ ਹੈ।

ਬਾਬਾ ਹਰਨਾਮ ਸਿੰਘ ਨਥਾਣੀਆ ਬਿਹੰਗਮ ਸਿੱਖ ਸਨ, ਗ੍ਰਹਿਸਤੀ ਨਹੀਂ ਸਨ। ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਕੂਕਿਆਂ ਦੇ ਕਈ ਘਰ ਸਨ। ਬਾਬਾ ਜੀ ਦੇ ਕਿਸੇ ਭਾਈ ਦਾ ਪਰਿਵਾਰ ਪਿੰਡ ਵਿੱਚ ਹੋ ਸੱਕਦਾ ਹੈ, ਜੋ ਉਸ ਸਮੇਂ ਕੂਕੇ ਬਣੇ ਹੋਣ ਪਰ ਹੁਣ ਨਹੀਂ ਹਨ। ਪਿੰਡ ਦੇ ਇੱਕ ਰਾਜਾ ਪਰਿਵਾਰ ਦੇ ਸ੍ਰ. ਗੁਰਚਰਨ ਸਿੰਘ ਜੀ (57) ਨਾਲ, ਡਾ. ਲਖਬੀਰ ਸਿੰਘ ਰਾਮਪੁਰਾ ਫੂਲ ਨੇ ਪਿਛਲੇ ਦਿਨੀਂ ਮੁਲਾਕਾਤ ਕੀਤੀ। ਉਹਨਾਂ ਦਾ ਪਿਤਾ ਸ੍ਰ. ਗੁਰਦਿਆਲ ਸਿੰਘ, ਦਾਦਾ ਧੰਨਾ ਸਿੰਘ ਅਤੇ ਪੜਦਾਦਾ ਸ੍ਰ. ਉੱਤਮ ਸਿੰਘ ਸੀ। ਸ੍ਰ. ਉੱਤਮ ਸਿੰਘ ਬਾਰੇ ਪਿੰਡ ਦੀ ਇੱਕ ਸੌ ਦਸ ਸਾਲ ਤੋਂ ਉੱਪਰ ਉਮਰ ਦੀ ਮਾਤਾ ਜਗੀਰ ਕੌਰ ਜੋ ਉਹਨਾਂ ਦੀ ਨੂੰਹ ਹੈ, ਨੇ ਦੱਸਿਆ ਕਿ ਉਹ ਪੂਰੇ ਨਾਮਧਾਰੀ ਸਿੱਖ ਸਨ। ਉਹਨਾਂ ਦਾ ਪਿਤਾ ਖਜ਼ਾਨ ਸਿੰਘ ਸੀ। ਇਹ ਖਜ਼ਾਨ ਸਿੰਘ ਅਤੇ ਬਾਬਾ ਹਰਨਾਮ ਸਿੰਘ ਦਾ ਪਰਿਵਾਰਿਕ ਪਿਛੋਕੜ ਜ਼ਰੂਰ ਮਿਲਦਾ ਹੋਵੇਗਾ। ਨਥਾਣੇ ਵਿੱਚ ਗੁਰੂ ਹਰੀ ਸਿੰਘ ਜੀ 1893 ਈ. ਵਿੱਚ ਆਏ ਸਨ। ਇੱਥੋਂ ਦੇ ਪਹਾੜਾ ਸਿੰਘ ਅਤੇ ਕੁਝ ਹੋਰ ਕੂਕਿਆਂ ਦਾ ਸਾਡੇ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ। ਖਜ਼ਾਨ ਸਿੰਘ ਦਾ ਪਿਤਾ ਦਲੀਪ ਸਿੰਘ ਜਾਂ ਦੀਪ ਸਿੰਘ ਹੋ ਸਕਦਾ ਹੈ ਜੋ ਬਾਬਾ ਨਥਾਣੀਏ ਦਾ ਵੀ ਪਿਤਾ ਸੀ। ਇਸ ਖਜਾਨ ਸਿੰਘ ਦੇ ਸਾਰੇ ਪਰਵਾਰ ਦੇ ਜੀਅ ਕੇਸਾਧਾਰੀ ਤੁਰੇ ਆਉਂਦੇ ਹਨ।

ਸਾਧਨਾਂ ਦੀ ਕਮੀ ਅਤੇ ਪਛੜੇ ਹੋਏ ਪਰਿਵਾਰ ਵਿੱਚੋਂ ਹੋਣ ਦੇ ਬਾਵਜੂਦ ਵੀ ਬਾਬਾ ਹਰਨਾਮ ਸਿੰਘ ਨੇ ਅੱਜ ਤੋਂ 140 ਸਾਲ ਪਹਿਲਾਂ, ਰੰਗੂਨ ਯਾਤਰਾ ਦਾ ਜੋਖਮ ਉਠਾਉਣ ਤੋਂ ਪਰਹੇਜ਼ ਨਹੀਂ ਕੀਤਾ ਅਤੇ ਇਸ ਕਾਰਨ, ਉਹ ਚਿਰ ਸਥਾਈ ਕੀਰਤੀ ਦੇ ਸੁਆਮੀ ਬਣ ਗਏ। ਉਹਨਾਂ ਦੀ ਵਿੱਦਵਤਾ ਨੇ ਕੂਕਿਆਂ ਨੂੰ ਮਸਤਾਨੀ ਲੇਖਣੀ ਵਾਲੇ ਕਲਮਕਾਰ ਦਾ ਪੱਲਾ ਫੜਾਇਆ, ਜਿਹਨਾਂ ਦੀਆਂ ਪਾਈਆਂ ਪੈੜਾਂ ਤੇ ਕਾਫਲੇ ਚੱਲਦੇ ਨਜ਼ਰ ਆਉਂਦੇ ਹਨ। ਕੂਕੇ ਸੰਗਰਾਮੀਆਂ ਦੇ ਮਾਲਵੇ ਵਿੱਚ ਵੱਡੇ ਯੋਗਦਾਨ ਨੇ ਇਸ ਇਲਾਕੇ ਨੂੰ ਲੋਕ ਲਹਿਰਾਂ ਦੇ ਗੜ੍ਹ ਵਿੱਚ ਬਦਲ ਦਿੱਤਾ। ਕੋਈ ਵੀ ਜਨ ਅੰਦੋਲਨ ਸਧਾਰਨ ਮਨੁੱਖਾਂ ਤੋਂ ਕਿਹੇ ਜਿਹੇ ਕ੍ਰਿਸ਼ਮੇਂ ਕਰਵਾ ਲੈਂਦਾ ਹੈ, ਬਾਬਾ ਨਥਾਣੀਆ ਇਸ ਦੀ ਵੱਡੀ ਮਿਸਾਲ ਹੈ। ਉਹਨਾਂ ਦਾ ਅੰਤ ਸਮਾਂ 1920-25 ਈ. ਦੇ ਦਰਮਿਆਨ, ਭੈਣੀ ਸਾਹਿਬ ਵਿਖੇ ਹੀ ਅਨੁਮਾਨਿਤ ਹੈ।



*ਗੁਰਚਰਨ ਸਿੰਘ, ਮਾਤਾ ਜਗੀਰ ਕੌਰ, ਡਾ ਲਖਬੀਰ ਸਿੰਘ ਨਾਮਧਾਰੀ*

--ਹਵਾਲੇ ਤੇ ਟਿੱਪਣੀਆਂ--


1. ਜਸਵਿੰਦਰ ਸਿੰਘ, (ਸੰਪਾਦਕ), ਕੂਕਾ ਮੂਵਮੈਂਟ, ਫਰੀਡਮ ਸਟਰਗਲ ਇਨ ਪੰਜਾਬ, ਸਫਾ 1-3

2. ਜਸਵਿੰਦਰ ਸਿੰਘ (ਸੰ.) ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ 80-81

3. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਪਹਿਲਾ, ਸਫਾ 287

4. ਉਹੀ, ਸਫਾ 290

5. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ 113-14

6. ਉਹੀ, ਸਫਾ 115-16

7. ਉਹੀ, ਸਫਾ 120

8. ਜਸਵਿੰਦਰ ਸਿੰਘ, (ਸੰਪਾਦਕ), ਕੂਕਾ ਮੂਵਮੈਂਟ, ਫਰੀਡਮ ਸਟਰਗਲ ਇਨ ਪੰਜਾਬ, ਸਫਾ 6-7

9. ਉਹੀ, ਸਫਾ 4

10. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (ਸੰਪਾਦਕ) ਜਸਵਿੰਦਰ ਸਿੰਘ, ਪਹਿਲੀ ਛਾਪ, ਹੁਕਮਨਾਮਾ ਨੰ. 62, ਸਫਾ 509-12

11. ਉਪਰੋਕਤ, ਹੁਕਮਨਾਮਾ ਨੰ. 63, ਸਫਾ 523

12. ਗਿਆਨੀ ਕਾਲਾ ਸਿੰਘ ਨੰਗਲ, "ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼", ਛਾਪ ਦੂਜੀ, (ਸੰ.) ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਸਫਾ 177

13. ਸੰਤ ਇੰਦਰ ਸਿੰਘ ਚੱਕਰਵਰਤੀ, ਮਾਲਵੇਂਦ੍ਰ (ਮਹਾਂ ਕਾਵਿ), ਸਫਾ 464

14. ਸੁਵਰਨ ਸਿੰਘ ਵਿਰਕ (ਸੰਪਾਦਕ) ਅੱਖੀ ਡਿੱਠਾ ਕਿੱਸਾ ਕੀਤਾ, ਸਫਾ 98



***ਪਿੰਡ ਤੇ ਡਾਕ : ਕਰੀਵਾਲਾ***

***ਜ਼ਿਲ੍ਹਾ : ਸਿਰਸਾ (ਹਰਿਆਣਾ)-125075***

***ਸੰਪਰਕ : 99963-7171***

# ਜੇ



*-ਤਾਰਾ ਸਿੰਘ ਅਨਜਾਣ*

ਇਕ ਅੱਖਰ ਅਤੇ ਇਕ ਮਾਤਰਾ ਨਾਲ ਬਣਿਆ ਸ਼ਬਦ 'ਜੇ' ਕਿੱਡਾ ਛੋਟਾ ਹੈ ਪਰ ਅਸੀਂ ਇਸ ਨੂੰ ਕਿਵੇਂ ਵਰਤਦੇ ਹਾਂ, ਹਰ ਔਖੇ ਵੇਲੇ ਇਸ ਨੂੰ ਆਪਣੇ ਬਚਾਅ ਲਈ ਵਰਤੀਦਾ ਹੈ, ਹਰ ਔਖੇ ਵੇਲੇ ਆਪਣੇ ਫਾਇਦੇ ਲਈ। ਜੇ ਸਾਡੇ ਲਈ ਢਾਲ ਵੀ ਹੈ ਅਤੇ ਦੂਜੇ 'ਤੇ ਵਾਰ ਕਰਨ ਲਈ ਤਲਵਾਰ ਵੀ ਹੈ।

ਬੰਦੇ ਦਾ ਸੁਭਾਅ ਹੈ ਕਿ ਉਸ ਨੇ ਆਪਣੇ ਆਪ ਨੂੰ ਦੁੱਧ ਦਾ ਧੋਤਾ ਹੋਇਆ ਗਿਣਨਾ ਹੈ। ਆਪਣੇ ਆਪ ਨੂੰ ਪਾਕ-ਸਾਫ਼-ਸੁਥਰਾ-ਸਮਝਣਾ ਹੈ, ਬੇਕਸੂਰ ਸਮਝਣਾ ਹੈ। ਉਸ ਨੇ ਤਾਂ ਪੈਰਾਂ 'ਤੇ ਪਾਣੀ ਨਹੀਂ ਪੈਣ ਦੇਣਾ, ਫੌਰਨ 180 ਦੇ ਕੋਣ ਵਿੱਚ ਮੁੜ ਜਾਣਾ ਹੈ। ਕੋਈ ਉਸ ਬਾਰੇ ਸੱਚ ਕਹਿੰਦਾ ਵੀ ਹੈ ਤਾਂ ਉਹ ਫੌਰਨ ਇਹ ਕਹਿ ਕੇ ਬਚਦਾ ਹੈ, ਜੇ ਮੈਂ ਇਹ ਕੀਤਾ ਹੈ ਤਾਂ ਇਸ ਕਾਰਨ, ਇਸ ਵਿਚ ਨਾ ਕੋਈ ਮੇਰੀ ਮੰਦ ਭਾਵਨਾ ਸੀ, ਨਾ ਕਸੂਰ, ਨਾ ਗ਼ਲਤੀ, ਨਾ ਕੁਝ ਹੋਰ।

ਏਡਾ ਵੱਡਾ ਮਹਾਭਾਰਤ ਹੋ ਗਿਆ। 18 ਖੂਹਣੀਆਂ ਸੈਨਾ ਬਰਬਾਦ ਹੋ ਗਈ ਦੱਸੀ ਜਾਂਦੀ ਹੈ। ਇਕ ਖੂਹਣੀ ਵਿੱਚ 21870 ਹਾਥੀ, 21870 ਰੱਥ, 65610 ਘੋੜੇ ਅਤੇ 109350 ਪਿਆਦੇ ਜਾਂ ਪੈਦਲ ਸਮਝੇ ਜਾਂਦੇ ਹਨ। ਫ਼ੌਜ ਦੀ ਕੁੱਲ ਗਿਣਤੀ 218700 ਬਣਦੀ ਹੈ। ਅਠਾਰਾਂ ਖੂਹਣੀਆਂ ਕਹਿਣ ਲਈ ਇਸ ਨੂੰ 18 ਨਾਲ ਗੁਣਾਂ ਕਰ ਲਈਏ, ਕੁੱਲ ਹੋ ਗਈ 39,36,600 ਪਰ ਇਸ ਲੜਾਈ ਬਾਰੇ 'ਜੇ' ਆ ਅੜਦੀ ਹੈ। ਜੇ ਦਰੋਪਤੀ ਮਖੌਲ ਨਾ ਕਰਦੀ ਤਾਂ ਉਹਨਾਂ ਅੰਦਰ ਰੜਕ ਪੈਦਾ ਨਾ ਹੁੰਦੀ। ਜੇ ਕੌਰਵ ਭਗਵਾਨ ਕ੍ਰਿਸ਼ਨ ਦੀ ਗੱਲ ਮੰਨ ਲੈਂਦੇ ਪੰਜਾਂ ਪਾਂਡਵਾਂ ਨੂੰ ਪੰਜ ਪਿੰਡ ਹੀ ਦੇ ਦਿੰਦੇ ਤਾਂ ਵੀ ਮਹਾਭਾਰਤ ਦੀ ਲੜਾਈ ਨਾ ਹੁੰਦੀ। ਇਕ ਥੋੜ੍ਹਾ, ਸੰਸਾਰ ਉਤੇ ਕਈ ਮਹਾਯੁੱਧ ਹੋਏ ਹਨ, ਇਕ ਨਹੀਂ ਕਈ ਖੂਹਣੀਆਂ ਖਪ ਗਈਆਂ ਹਨ। ਗੁਰਬਾਣੀ ਵਿਚ ਆਇਆ ਹੈ:

**ਖਿਮਾ ਵਿਹੂਣੇ ਖਪਿ ਗਏ**
**ਖੂਹਣਿ ਲਖ ਅਸੰਖ।।**

ਨੁਕਸਾਨ ਭਾਵੇਂ ਕਿੱਡਾ ਵੱਡਾ ਹੋ ਗਿਆ ਪਰ ਗੱਲ ਨਹੀਂ ਮੰਨੀ ਗਈ। ਨੇੜੇ ਤੇੜੇ ਦੀ ਗੱਲ ਹੀ ਕਰ ਲਈਏ, ਬਾਪ ਬੱਚੇ ਨੂੰ ਆਖ ਦਿੰਦਾ ਹੈ, ਜੇ ਤੂੰ ਮੇਰੀ ਗੱਲ ਨਹੀਂ ਮੰਨੇਗਾ ਤੇ ਮੈਂ ਸਖ਼ਤੀ ਕਰ ਲਵਾਂਗਾ। ਇਹ ਗੱਲ ਤਾਂ ਕਈ ਵਾਰੀ ਆ ਹੀ ਜਾਂਦੀ ਹੈ ਜੇ ਤੂੰ ਮੇਰੀ ਮਰਜ਼ੀ ਨਾਲ ਵਿਆਹ ਕਰਵਾਏਂਗਾ ਤਾਂ ਠੀਕ ਹੈ, ਜੇ ਤੂੰ ਮੇਰੇ ਆਖੇ ਲੱਗੇਂਗਾ ਤਾਂ ਠੀਕ ਹੈ, ਨਹੀਂ ਤਾਂ ਘਰੋਂ ਨਿਕਲ ਜਾਹ। ਕੋਈ ਤਾਂ ਬੇਦਖ਼ਲ ਵੀ ਕਰ ਦਿੰਦੇ ਹਨ। ਔਰ ਕਈ ਵਾਰੀ ਪੁੱਤਰ ਵੀ ਅਗੋਂ ਉਸੇ ਤਰ੍ਹਾਂ ਦੇ ਹੁੰਦੇ ਹਨ, ਉਹ ਵੀ ਕਹਿੰਦੇ ਹਨ ਕਿ ਜੇ ਤੁਸੀਂ ਮੇਰੀ ਮਰਜ਼ੀ ਨਹੀਂ ਕੀਤੀ ਤਾਂ ਪਛਤਾਉਗੇ। ਉਹ ਆਪਣੇ ਤਰ੍ਹਾਂ ਦੀ ਕੋਈ ਸ਼ਰਤ ਰੱਖ ਦਿੰਦੇ ਹਨ। ਕਈ ਵਾਰੀ ਤਾਂ ਚੰਗੇਰੇ ਵਾਸਤੇ ਵੀ ਸ਼ਰਤ ਰੱਖੀ ਜਾਂਦੀ ਹੈ, ਪੁੱਤਰਾ ! ਜੇ ਤੂੰ ਇਮਤਿਹਾਨ ਵਿਚ ਚੰਗੇ ਨੰਬਰ ਲੈ ਕੇ ਪਾਸ ਹੋ ਗਿਆ ਤਾਂ ਤੈਨੂੰ ਮੋਟਰ ਸਾਇਕਲ ਲੈ ਦਿਆਂਗਾ ਜਾਂ ਕੋਈ ਹੋਰ ਸੁੱਖ ਸਹੂਲਤ ਦਿਆਂਗਾ।

ਭਵਿੱਖ ਮੁਖੀ ਯੋਜਨਾਵਾਂ ਜੇ ਨਾਲ ਹੀ ਜੁੜੀਆਂ ਹੁੰਦੀਆਂ ਹਨ। ਵਪਾਰੀ ਘਰ ਵਿਚ ਹੀ ਗੱਲ ਕਰਦੇ ਹਨ। ਜੇ ਮੈਨੂੰ ਇਸ ਕੰਮ ਵਿੱਚ, ਵਪਾਰ ਵਿੱਚ ਏਨੀ ਕਮਾਈ ਹੋ ਗਈ ਤਾਂ ਮੈਂ ਕੋਈ ਵਧੀਆ ਘਰ ਲੈ ਲਵਾਂਗਾ, ਵਧੀਆ ਕਾਰ ਲੈ ਲਵਾਂਗਾ, ਘਰਵਾਲੀ ਨੂੰ ਵਧੀਆ ਕੀਮਤੀ ਗਹਿਣੇ ਬਣਾ ਦਿਆਂਗਾ ਆਦਿ ਆਦਿ। ਉਹ ਵੀ ਜੇ ਦੇ ਟੰਗਣੇ ਤੇ ਟੰਗੇ ਹੋਵੇ ਵੇਖਦੇ ਰਹਿੰਦੇ ਹਨ ਕਿ ਕਦੋਂ ਊਠ ਦਾ ਬੁੱਲ੍ਹ ਡਿੱਗਦਾ ਹੈ, ਤੇ ਕਈ ਵਾਰ ਤਾਂ ਨਾ ਨੌਂ ਮਣ ਤੇਲ ਹੋਵੇ ਨਾ ਰਾਧਾ ਨੱਚੇ।

ਨਫ਼ਾ ਨਾ ਹੋਣ ਦੀ ਹਾਲਤ ਵਿੱਚ ਉਹ ਆਪਣੇ ਆਪ ਨੂੰ ਦੋਸ਼ ਨਹੀਂ ਦਿੰਦੇ। ਖ਼ਾਸ ਕਰਕੇ ਸੱਟਾ ਲਾਉਣ ਵਾਲੇ ਤਾਂ ਇਹੀ ਸੋਚਣ ਲੱਗ ਪੈਂਦੇ ਹਨ ਕਿ ਜੇ ਮੈਂ ਦੱਸਣ ਵਾਲੇ ਦੇ ਸੰਕੇਤ ਨੂੰ ਠੀਕ ਸਮਝਿਆ ਹੁੰਦਾ ਤਾਂ ਮੇਰੇ ਵਾਰੇ ਨਿਆਰੇ ਹੋ ਜਾਂਦੇ। ਮੈਂ ਵੀ ਬਿਨਾਂ ਹਿੰਗ ਫਟਕੜੀ ਲਾਇਆਂ ਲੱਖਾਂ ਕਰੋੜਾਂ ਦੀ ਅਸਾਮੀ ਬਣ ਜਾਂਦਾ। ਆਪਣੇ ਪੱਖ ਵਿੱਚ ਫਿਰ ਅਗਲਾ ਹਥਿਆਰ ਵਰਤਿਆ ਜਾਂਦਾ ਹੈ, ਜੇ ਮੇਰੀ ਕਿਸਮਤ ਚੰਗੀ ਹੁੰਦੀ ਤਾਂ ਇਸ ਤਰ੍ਹਾਂ ਹੁੰਦਾ ਜਾਂ ਇਸ ਤਰ੍ਹਾਂ ਨਾ ਹੁੰਦਾ। ਇਹਨਾਂ ਸੋਚਾਂ ਵਿੱਚ ਪਿਆ ਉਹ ਉਧੇੜ-ਬੁਣ ਵਿੱਚ ਲੱਗਾ ਰਹਿੰਦਾ ਹੈ ਪਰ ਜੇ ਹੱਥ ਨਹੀਂ ਆਉਂਦੀ।

ਕਿਸੇ ਦਾ ਬੱਚਾ ਪੜ੍ਹ ਲਿਖ ਕੇ ਕਿਸੇ ਠੀਕ ਅਹੁਦੇ ਤੇ ਲੱਗ ਵੀ ਜਾਏ ਤਾਂ ਉਸ ਨੂੰ ਵਡਿਆਉਣ ਦੀ ਥਾਂ ਆਪਣੇ ਬੱਚੇ ਨੂੰ ਇਹ ਕਹਿ ਕੇ ਦੋਸ਼ ਦੇਈਦਾ ਏ, ਜੇ ਤੂੰ ਵੇਲੇ ਸਿਰ ਹੋਰ ਵੱਧ

ਧਿਆਨ ਨਾਲ ਪੜ੍ਹ ਲੈਂਦਾ ਤਾਂ ਤੇਰਾ ਟੌਹਰ-ਟੱਪਾ ਹੋਰ ਵੱਧ ਬਣ ਜਾਂਦਾ। ਮੁੰਡਾ ਅੱਗੋਂ ਆਪਣੇ ਅੰਦਰ ਝਾਤੀ ਨਹੀਂ ਮਾਰਦਾ ਉਹ ਵੀ ਆਪਣੇ ਮਾਪਿਆਂ ਨੂੰ ਹੀ ਦੋਸ਼ ਦਿੰਦਾ ਹੈ ਅਤੇ ਉਹਨਾਂ ਦੇ ਸੰਸਾਰ ਤੋਂ ਤੁਰ ਜਾਣ ਬਾਅਦ ਵੀ ਆਪਣੇ ਆਪ ਨੂੰ ਨਿਰਦੋਸ਼ ਕਹਿਣ ਲਈ ਆਖਦਾ ਹੈ ਕਿ ਜੇ ਮਾਪਿਆਂ ਨੇ ਮੈਨੂੰ ਪੜ੍ਹਾਇਆ ਹੁੰਦਾ, ਜੇ ਉਸ ਵੇਲੇ ਮੇਰੇ ਉੱਤੇ ਕੋਈ ਸਖ਼ਤੀ ਕਰਦੇ, ਮੈਨੂੰ ਝਿੜਕਦੇ ਜਾਂ ਮੈਨੂੰ ਕਿਸੇ ਚੰਗੇ ਸਕੂਲ, ਕਾਲਜ ਵਿੱਚ ਭੇਜਿਆ ਹੁੰਦਾ, ਚੰਗੇ ਅਧਿਆਪਕਾਂ ਕੋਲੋਂ ਟਿਊਸ਼ਨ ਪੜ੍ਹਾਈ ਹੁੰਦੀ ਤਾਂ ਮੈਂ ਵੀ ਕੁਝ ਬਣਕੇ ਵਿਖਾਉਂਦਾ। ਕਈ ਵਾਰ ਤਾਂ ਆਪਣੇ ਭੈਣ ਭਰਾ ਨਾਲ ਹੀ ਈਰਖਾ ਕਰ ਬੈਠਦਾ ਹੈ ਅਤੇ ਉਸ ਦੇ ਪੜ੍ਹ ਜਾਣ ਤੇ ਖ਼ੁਸ਼ ਨਹੀਂ ਹੁੰਦਾ ਸਗੋਂ ਕਹਿੰਦਾ ਹੈ ਕਿ ਮਾਪਿਆਂ ਨੇ ਜੇ ਇਸ ਨੂੰ ਵੀ ਨਾ ਪੜ੍ਹਾਇਆ ਹੁੰਦਾ, ਤਾਂ ਇਹ ਵੀ ਮੇਰੇ ਵਾਂਗ ਮਸਾਂ ਹੀ ਦੋ ਡੰਗ ਦੀ ਰੋਟੀ ਕਮਾ ਸਕਦਾ। ਮਤਲਬ ਕਿ ਮਾਪਿਆਂ ਨੇ ਉਸ ਨੂੰ ਪੜ੍ਹਾ ਦਿੱਤਾ ਹੈ, ਮੈਨੂੰ ਨਹੀਂ ਪੜ੍ਹਾਇਆ।

ਮੂਰਖ ਆਦਮੀ ਵਾਸਤੇ ਤਾਂ ਜੇ ਦਾ ਫਾਇਦਾ ਹੈ ਹੀ, ਉਹ ਆਪਣੀ ਮੂਰਖਤਾ ਛੁਪਾਉਣ ਵਾਸਤੇ ਜੇ ਦੀ ਵਰਤੋਂ ਕਰਦਾ ਹੈ ਅਤੇ ਆਪਣੇ ਆਪ ਨੂੰ ਸਮਝਾਉਂਦਾ ਹੈ ਕਿ ਜੇ ਉਸ ਨੂੰ ਮੇਰੇ ਬਾਰੇ ਪਤਾ ਲੱਗ ਗਿਆ ਤਾਂ ਉਹ ਕੀ ਸੋਚੇਗਾ।

ਜੇ ਨੂੰ ਢਾਲ ਬਣਾ ਕੇ ਵਰਤਣ ਵਾਲੀਆਂ ਤੀਵੀਆਂ ਆਪਣਾ ਘਰ ਗਵਾ ਬੈਠਦੀਆਂ ਹਨ। ਉਹ ਆਪਣੇ ਆਪ ਨੂੰ ਆਪਣੇ ਸਹੁਰੇ ਪਰਵਾਰ ਅਨੁਸਾਰ ਤੋਰਨ ਦੀ ਥਾਂ ਆਪਣੇ ਆਪ ਨੂੰ ਹੀ ਠੀਕ ਕਹਿੰਦੀਆਂ ਹਨ। ਘਰ ਟੁੱਟਣ ਦਾ ਦੋਸ਼ ਦੂਜਿਆਂ ਨੂੰ ਦਿੰਦੀਆਂ ਹਨ। ਜਿਹੜਾ ਵੀ ਸਹਿਜੇ ਉਹਨਾਂ ਨਾਲ ਗੱਲ ਕਰੇ ਤਾਂ ਉਹਨਾਂ ਦੀ ਦਲੀਲ ਹੁੰਦੀ ਹੈ ਜੇ ਮੇਰੇ ਘਰਵਾਲੇ ਨੂੰ ਮੇਰੀ ਸੱਸ ਨਾ ਸਿਖਾਉਂਦੀ, ਜੇ ਉਹ ਮੇਰੀ ਨਨਾਣ ਦੇ ਆਖੇ ਨਾ ਲੱਗਦਾ, ਜੇ ਮੇਰੀ ਜਠਾਣੀ ਚੰਦਰੀ ਨਾ ਹੁੰਦੀ ਅਤੇ ਉਹ ਕਿਸੇ ਹੋਰ ਔਰਤ ਵੱਲ, ਗਲੀ ਗਵਾਂਢ ਵੱਲ ਉਂਗਲ ਕਰਕੇ ਆਖੇਗੀ ਜੇ ਉਸ ਨੇ ਮੇਰੇ ਘਰ ਵਾਲੇ ਨੂੰ ਨਾ ਪੱਟਿਆ ਹੁੰਦਾ, ਤਾਂ ਮੇਰਾ ਘਰ ਨਾ ਪਾਟਦਾ। ਮਤਲਬ ਇਹ ਹੋਇਆ ਕਿ ਆਪ ਤਾਂ ਆਪਣੇ ਆਪ ਨੂੰ ਸਹੀ ਹੀ ਸਮਝਣਾ ਹੈ। ਇਹੀ ਹਾਲ ਉਸ ਦੇ ਸਹੁਰੇ ਪਰਵਾਰ ਦਾ ਹੁੰਦਾ ਹੈ।

ਜੇ ਨਾਲ ਦੂਜਿਆਂ ਉਤੇ ਤਗੜਾ ਵਾਰ ਕੀਤਾ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਬਚਾ ਲਵੇ। ਬੜੇ ਲੋਹੇ ਲਾਖੇ ਹੋ ਕੇ ਆਖਿਆ ਜਾਂਦਾ ਹੈ, ਖ਼ਬਰਦਾਰ ! ਜੇ ਆਪਣੀ ਔਕਾਤ ਤੋਂ ਅੱਗੇ ਵਧਿਆ। ਖ਼ਬਰਦਾਰ ! ਜੇ ਤੂੰ ਆਪਣੇ ਆਪ ਨੂੰ ਨਹੀਂ ਸੁਧਾਰਨਾ ਸਾਡੇ ਵਿਚ ਨਾ ਰਿਹਾ, ਖ਼ਬਰਦਾਰ ! ਜੇ ਤੂੰ ਆਪ ਨੂੰ ਨਾ ਸੰਭਾਲਿਆ ਤਾਂ ਆਪਣੇ ਨੁਕਸਾਨ ਲਈ ਤੂੰ ਆਪ ਹੀ ਕਸੂਰਵਾਰ ਹੋਏਂਗਾ, ਮੈਨੂੰ ਆਖਣ ਦੀ ਕੋਈ ਲੋੜ ਨਹੀਂ।

ਦੂਜੀ ਧਿਰ ਵੀ ਜੇ ਦੀ ਪਰਵਾਹ ਨਹੀਂ ਕਰਦੀ। ਕਈ ਵਾਰੀ ਕਿਸੇ ਭਰਮ ਭੁਲੇਖੇ, ਧੋਖੇ ਵਿੱਚ ਵੀ ਆ ਜਾਂਦੀ ਹੈ। ਜਿਵੇਂ ਸੀਤਾ ਆ ਗਈ ਸੀ। ਉਸ ਬਾਰੇ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਜੇ ਉਹ ਲਛਮਣ ਰੇਖਾ ਪਾਰ ਨਾ ਕਰਦੀ ਤਾਂ ਆਉਣ ਵਾਲਾ ਸਮਾਂ ਦੁੱਖਾਂ, ਕਲੇਸ਼ਾਂ ਭਰਿਆ ਨਾ ਹੁੰਦਾ।

ਜਿਥੇ ਵੀ ਕੰਮ ਵਿਗੜਿਆ ਹੋਵੇ ਇਤਿਹਾਸ ਵਿੱਚ, ਪੁਰਾਣ ਸ਼ਾਸਤਰ ਵਿੱਚ, ਮਿਥਿਹਾਸ ਵਿੱਚ ਜਾਂ ਜੀਵਨ ਦੇ ਕਿਸੇ ਖੇਤਰ ਵਿੱਚ ਅਸੀਂ ਜੇ ਲਾ ਦਿੰਦੇ ਹਾਂ। ਉਸ ਦਾ ਇਕ ਧਿਰ ਨੂੰ ਲਾਭ ਦਿੰਦੇ ਹਾਂ। ਜੇ ਰਾਣਾ ਸੰਗਰਾਮ ਦੀਆਂ ਫ਼ੌਜਾਂ ਹੋਰ ਬਹਾਦਰੀ ਨਾਲ ਲੜਦੀਆਂ ਤਾਂ ਬਾਬਰ ਨੂੰ ਹਰਾ ਦਿੰਦੀਆਂ, ਜੇ ਕਿਸੇ ਰਾਜੇ ਦੇ ਉੱਤਰਾਧਿਕਾਰੀ ਲਾਇਕ ਹੁੰਦੇ ਤਾਂ ਰਾਜ ਭਾਗ ਨਾ ਜਾਂਦਾ। ਜੇ ਪਹਾੜਾ ਸਿੰਘ ਫ਼ਰੰਗੀਆਂ ਦਾ ਯਾਰ ਨਾ ਬਣਦਾ ਤਾਂ ਤੇਗਾਂ ਮਾਰ ਕੇ ਲਿਆ ਸਿੱਖ ਰਾਜ ਤਾਸ਼ ਦੇ ਮਹਿਲ ਵਾਂਗ ਢਹਿ ਢੇਰੀ ਨਾ ਹੁੰਦਾ। ਅਸੀਂ ਜੇ ਆਖ ਕੇ ਇਕ ਧਿਰ ਨੂੰ ਤਾਂ ਦੋਸ਼ ਦਿੰਦੇ ਹਾਂ, ਦੂਜੀ ਧਿਰ ਦੀ ਸਿਆਣਪ, ਸੂਰਮਤਾਈ, ਚਲਾਕੀ, ਰਾਜਨੀਤੀ ਨੂੰ ਅੱਖੋਂ ਪਰੋਖੇ ਕਰ ਦਿੰਦੇ ਹਾਂ।

ਜੇ ਨੂੰ ਬਚਾਅ ਵਾਸਤੇ ਵਰਤਦੇ ਹਾਂ ਅਤੇ ਇਤਿਹਾਸ ਤੋਂ ਸਿਖਦੇ ਕੁਝ ਨਹੀਂ, ਸਿਖਦੇ ਹਾਂ ਆਪਣੇ ਹੱਕ ਵਿੱਚ। ਘਰ ਵਿੱਚ ਵੀ ਇਸ ਗੱਲ ਦਾ ਨਿਰਨਾ ਕਰਨਾ ਔਖਾ ਹੁੰਦਾ ਹੈ ਕਿ ਟਾਂਡਿਆਂ ਵਾਲੀ ਨੂੰ ਸੁੱਖ ਮਿਲੇਗਾ ਜਾਂ ਭਾਂਡਿਆਂ ਵਾਲੀ ਨੂੰ। ਵਰਤਮਾਨ ਸਮੇਂ ਵਿੱਚ ਰਾਜਨੀਤਕ ਆਗੂ ਆਪਣੀ ਆਖੀ ਕਿਸੇ ਗੱਲ ਦੀ ਉਸ ਵਿਰੁੱਧ ਹੁੰਦੀ ਸਹੀ ਚਰਚਾ ਦਾ ਮੂੰਹ ਵੀ ਇਹ ਕਹਿ ਕੇ ਮੋੜਨਾ ਸੌਖਾ ਸਮਝ ਰਹੇ ਹਨ ਕਿ ਜੇ ਮੀਡੀਆ ਉਸ ਨੂੰ ਸਹੀ ਤਰੀਕੇ ਨਾਲ ਪੇਸ਼ ਕਰਦਾ ਤਾਂ ਉਸ ਖ਼ਿਲਾਫ਼ ਮਹੌਲ ਲਾ ਬਣਦਾ।

ਇਕ ਵਿਅਕਤੀ ਦੀਆਂ ਦੋ ਧੀਆਂ ਸਨ। ਇਕ ਦਾ ਪਰਵਾਰ ਵਾਹੀ ਖੇਤੀ ਕਰਦਾ ਸੀ, ਦੂਜੀ ਦਾ ਘੁਮਿਆਰਾ ਕੰਮ। ਉਹਨਾਂ ਆਵੀ ਲਾਈ ਹੋਈ ਸੀ। ਉਹ ਜਦੋਂ ਉਹਨਾਂ ਦਾ ਹਾਲ ਚਾਲ ਪੁੱਛਣ ਗਿਆ ਤਾਂ ਇਕ ਨੇ ਕਿਹਾ ਜੇ ਮੀਂਹ ਪੈ ਗਿਆ ਤਾਂ ਚਾਰ ਟਾਂਡੇ ਹੋ ਜਾਣਗੇ, ਸੁੱਖ ਬਣ ਜਾਏਗਾ। ਦੂਜੀ ਕੋਲ ਗਿਆ ਤਾਂ ਉਸ ਕਿਹਾ ਜੇ ਮੀਂਹ ਨਾ ਪਿਆ ਤਾਂ ਆਵੀ ਪੱਕ ਜਾਏਗੀ, ਨਹੀਂ ਤਾਂ ਕੱਚੇ ਭਾਂਡੇ ਮਿੱਟੀ ਬਣ ਜਾਣਗੇ। ਭਲਾ ਜੇ ਨਾਲ ਸਮੱਸਿਆ ਕਿਵੇਂ ਹੱਲ ਹੁੰਦੀ !

ਸਿਖਿਆ ਦੇਣ ਵਾਲੇ ਸਿਆਣੇ ਕਹਿੰਦੇ ਹਨ ਕਿ ਆਪਣੇ

ਆਪ ਨੂੰ ਸੀਮਾ ਵਿੱਚ ਰੱਖੋ, ਜੇ ਤੁਸੀਂ ਆਪਣੇ ਆਪ ਨੂੰ ਫੰਨੇ ਖਾਂ ਸਮਝਦੇ ਹੋ ਤਾਂ ਇਹ ਨਾ ਸਮਝੋ ਕਿ ਤੁਹਾਡੇ ਤੋਂ ਵੱਡਾ ਕੋਈ ਨਹੀਂ, ਹੋਰ ਤੁਹਾਡੇ ਤੋਂ ਵੱਡੇ ਬਹੁਤ ਹਨ, ਮਾਣ ਕਿਸ ਗੱਲ ਦਾ।

ਇਕ ਗੱਲ ਹੈ ਜਿਸ ਦਾ ਫ਼ਾਇਦਾ ਹੋ ਸਕਦਾ ਹੈ, ਉਹ ਹੈ ਕਿ ਜੇ ਕੋਈ ਆਪਣਾ ਮੁਲਾਂਕਣ ਠੀਕ ਕਰੇ, ਜੇ ਕੋਈ ਆਪਣੀ ਔਕਾਤ ਨੂੰ ਪਛਾਣ ਲਵੇ, ਜੇ ਕੋਈ ਆਪਣੀ ਸੀਮਾ ਵਿੱਚ ਰਹੇ, ਜੇ ਕੋਈ ਦੂਜੇ ਨੂੰ ਕੇਵਲ ਮਿੱਟੀ ਦਾ ਮਾਧੋ ਨਾ ਸਮਝੇ ਤਾਂ ਉਸ ਨੂੰ ਆਪ ਵੀ ਸੁੱਖ ਰਹਿੰਦਾ ਹੈ, ਉਸ ਅੰਦਰ ਹਉਮੈਂ ਹੰਕਾਰ ਨਹੀਂ ਆਉਂਦਾ। ਉਹ ਗ਼ਲਤ ਕੰਮ ਕਰਨ ਵੇਲੇ ਦਸ ਵਾਰ ਸੋਚੇਗਾ। ਦੂਜੇ ਦੇ ਨਜ਼ਰੀਏ ਤੋਂ ਸੋਚੇਗਾ। ਦੂਜੇ ਪ੍ਰਤੀ ਉਸ ਦੀਆਂ ਸਦਭਾਵਨਾ ਭਰੀਆਂ ਤਰੰਗਾਂ ਸੁਖਾਵਾਂ ਮਾਹੌਲ ਪੈਦਾ ਕਰਨਗੀਆਂ।

ਜੇ ਦਾ ਫ਼ਾਇਦਾ ਮਿਲ ਬਹਿਣ ਵਿੱਚ ਹੀ ਹੈ। ਜੇ ਕੋਈ ਮਹਿਸੂਸ ਕਰੇ ਕਿ ਪਾਟੋ-ਧਾੜ ਦਾ, ਵੈਰ-ਵਿਰੋਧ ਦਾ ਕੋਈ ਫ਼ਾਇਦਾ ਨਹੀਂ, ਮਿਲ ਕੇ ਬੈਠਣ ਦਾ ਫ਼ਾਇਦਾ ਹੈ ਭਾਵੇਂ ਸਥਿਤੀ ਘਰ ਦੀ ਹੋਵੇ, ਪਰਵਾਰ ਦੀ ਹੋਵੇ, ਪਿੰਡ, ਨਗਰ ਸ਼ਹਿਰ ਜਾਂ ਪ੍ਰਾਂਤ ਦੀ ਹੋਵੇ, ਦੇਸ ਜਾਂ ਮਹਾਂਦੀਪ ਦੀ ਹੋਵੇ, ਕਿਸੇ ਹਾਲਤ ਵਿੱਚ ਵੀ ਆਰਥਿਕ, ਸਮਾਜਿਕ, ਰਾਜਨੀਤਕ, ਸਮੱਸਿਆ ਪੈਦਾ ਹੋ ਜਾਵੇ ਭਾਵੇਂ ਉਹ ਮਨੁੱਖ ਦੀ ਬਣਾਈ ਹੋਈ ਹੋਵੇ, ਭਾਵੇਂ ਕੁਦਰਤ ਵਲੋਂ ਸੋਕੇ, ਹੜ੍ਹ, ਤੂਫ਼ਾਨ, ਭੂਚਾਲ ਆਦਿ ਵਰਗੀ ਆਫ਼ਤ। ਮਿਲ ਕੇ ਹੀ ਸਮੱਸਿਆਵਾਂ ਵਿੱਚ ਗ੍ਰਸੇ ਲੋਕਾਂ ਦਾ ਵੀ ਸੰਕਟ ਹੱਲ ਕਰਨ ਦਾ ਰਾਹ ਲੱਭਿਆ ਜਾ ਸਕਦਾ ਹੈ। ਜੇ ਮਿਲਣ ਬਹਿਣ ਦੀ ਭਾਵਨਾ ਪੈਦਾ ਹੋ ਜਾਏ ਤਾਂ ਧਰਮ, ਨਸਲ, ਜਾਤ, ਭਾਸ਼ਾ ਆਦਿ ਦੇ ਵਿਤਕਰੇ ਕਿਥੇ ਰਹਿ ਜਾਂਦੇ ਹਨ ! ਦੂਜੇ ਦੇ ਹੱਕ ਮਾਰਨ ਦੀ ਲੋੜ ਨਹੀਂ ਰਹਿ ਜਾਂਦੀ। ਮਾਰੂ ਜੰਗੀ ਹਥਿਆਰਾਂ ਤੇ ਹੁੰਦੇ ਖ਼ਰਚ ਦੀ ਕੀ ਲੋੜ। ਉਹ ਅਰਬਾਂ ਖ਼ਰਬਾਂ ਦੀ ਮਾਇਆ ਮਨੁੱਖਤਾ ਦੇ ਭਲੇ ਲਈ ਵਰਤੀ ਜਾ ਸਕਦੀ ਹੈ। ਸਾਡੀ ਯੂ. ਐਨ. ਓ. ਨਾਂ ਦੀ ਸੰਸਥਾ ਕਾਮਯਾਬੀ ਨਾਲ ਮਨੁੱਖਤਾ ਦਾ ਸੁਹਾਵਣਾ ਭਵਿੱਖ ਸਿਰਜ ਸਕਦੀ ਹੈ ਪਰ ਗੱਲ ਤਾਂ 'ਜੇ' ਹੀ ਹੈ ਨਾ। ਮਾੜਾ ਤਾਂ ਰਲ ਕੇ ਬਹਿਣ ਨੂੰ ਤਿਆਰ ਹੁੰਦਾ ਹੈ ਪਰ ਜੇ ਤਗੜੇ ਨੂੰ ਮਿਲ ਕੇ ਬਹਿਣ ਲਈ ਮਨਾਇਆ ਜਾ ਸਕੇ ਤਾਂ ਹੀ ਸੁਖ ਹੈ। ਨਹੀਂ ਤਾਂ ਇਕ ਦੇ ਹੱਥ ਵਿੱਚ ਜੇ ਦੀ ਢਾਲ ਫੜੀ ਹੈ। ਵਾਰ ਕਰਨਾ ਤੇ ਬਚਾਉਣਾ ਹੀ ਹੈ ਜੇ ਸੋਚ ਦਾ ਹਿੱਸਾ ਹੈ ਤਾਂ ਸਿਆਣਪ ਕਿਥੋਂ ਆਵੇਗੀ !

ਸਤਿਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿੱਚ ਲਿਖਦੇ ਹਨ। ਜੇ ਤੇਰੀ ਲੰਮੀ ਉਮਰ ਹੋ ਜਾਏ, ਤੇਰਾ ਬੜਾ ਜੱਸ ਹੋਵੇ ਤੇ ਫਿਰ ਕੀ ਹੋਇਆ:

**ਜੇ ਜੁਗ ਚਾਰੇ ਆਰਜਾ**
**ਹੋਰ ਦਸੂਣੀ ਹੋਇ।।**
**ਨਵਾ ਖੰਡਾ ਵਿਚਿ ਜਾਣੀਐ**
**ਨਾਲਿ ਚਲੈ ਸਭੁ ਕੋਇ।।**
**ਚੰਗਾ ਨਾਉ ਰਖਾਇ ਕੈ**
**ਜਸੁ ਕੀਰਤਿ ਜਗਿ ਲੇਇ**
**ਜੇ ਤਿਸੁ ਨਦਰਿ ਨ ਆਵਈ**
**ਤ ਵਾਤ ਨ ਪੁਛੈ ਕੇ।।**

ਭਾਵ ਜੇ ਅਕਾਲ ਪੁਰਖ ਦੀ ਤੇਰੇ ਤੇ ਕਿਰਪਾ ਦ੍ਰਿਸ਼ਟੀ ਨਹੀਂ ਤੇ ਬਾਕੀ ਵਡਿਆਈਆਂ ਦਾ ਕੋਈ ਮੁੱਲ ਨਹੀਂ। ਏਥੇ ਜੇ ਇਹ ਵੀ ਸਮਝਾਉਂਦੀ ਹੈ ਕਿ ਕੁਝ ਵੀ ਪ੍ਰਾਪਤ ਕਰਨਾ ਕਿਸੇ ਦਾ ਹੱਕ ਨਹੀਂ। ਜ਼ਿੰਦਗੀ ਦੀ ਲੜਾਈ ਕੋਈ ਇਸ ਦਿਸ਼ਾ ਵਿੱਚ ਲੜ ਸਕਦਾ ਹੈ, ਮੇਰਾ ਹੱਕ ਏਥੇ ਰੱਖ, ਪਰ 'ਜੇ' ਹੱਕ ਨੂੰ ਝੁਠਲਾਉਂਦੀ ਹੈ ਤੇ ਕੇਵਲ ਕਰਮ ਕਰਨ ਤੇ ਫਲ ਦੀ ਇਛਾ ਨਾ ਰੱਖਣ ਲਈ ਪ੍ਰੇਰਨਾ ਦੇਂਦੀ ਹੈ। ਇਸ ਨਾਲ ਹੀ ਪ੍ਰਾਪਤੀ ਦਾ ਰਾਹ ਨਿਕਲਦਾ ਹੈ। ਪਰਾਪਤੀ ਦੇਣ ਵਾਲੇ ਦੀ ਇੱਛਾ ਉਤੇ ਨਿਰਭਰ ਕਰਦੀ ਹੈ। ਉਸਦੀ ਕਿਰਪਾ ਤੇ ਮੁਨੱਸਰ ਹੈ। ਕੋਈ ਕਿੰਨਾ ਵੀ ਸਿਆਣਾ, ਮਿਹਨਤੀ, ਹੱਡ ਭੰਨ ਕੇ ਕੰਮ ਕਰਨ ਵਾਲਾ ਹੁਸ਼ਿਆਰ ਹੋਵੇ ਜਾਂ ਜਪੀ ਤਪੀ ਤੇ ਭਜਨੀਕ ਹੋਏ ਉਸ ਦਾ ਫਲ ਕਿਰਪਾ ਨਾਲ ਹੀ ਪ੍ਰਾਪਤ ਹੋਣਾ ਹੈ। ਜੇ ਕਿਰਪਾ ਹੋ ਗਈ ਤਾਂ ਵਾਹ ਭਲਾ, ਨਹੀਂ ਤਾਂ ਕਰਮ ਕਰਨ ਵਿੱਚ ਹੀ ਭਲਾ ਹੈ।

ਸੋ ਜੇ ਪ੍ਰਾਪਤੀ ਸਾਡੀ ਇੱਛਾ ਜਾਂ ਮਿਹਨਤ ਅਨੁਸਾਰ ਨਹੀਂ ਹੋਈ ਤਾਂ ਕੋਈ ਗੱਲ ਨਹੀਂ। ਜਦ ਕਿਰਪਾ ਹੋ ਗਈ ਹੋ ਗਈ। ਅਸੀਂ ਝੁਰੀਏ ਨਾ ਕੇਵਲ ਆਪਣੇ ਨੂੰ ਠੀਕ ਤੇ ਦੂਸਰੇ ਨੂੰ ਗ਼ਲਤ ਨਾ ਕਹੀਏ ਤੇ ਜੇ ਵਿਚੋਂ ਬਾਹਰ ਨਿਕਲੀਏ।

ਪੁਸਤਕ 'ਤੇ ਕੰਮੜੇ ਵਿਸਾਰ' ਵਿੱਚੋਂ

**ਸਿਮਰਨ ਪਹਿਲਾਂ ਮੈਲ ਕਟਦਾ ਹੈ।**
**ਇਸ ਲਈ ਪਹਿਲਾਂ ਇਸ ਵਿੱਚ**
**ਮਨ ਨਹੀਂ ਲੱਗਦਾ।**
**ਜਦੋਂ ਮਨ ਨਿਰਮਲ ਹੋ ਜਾਂਦਾ ਹੈ।**
**ਤਾਂ ਸਿਮਰਨ ਵਿੱਚ ਰਸ ਆਉਣ ਲੱਗਦਾ ਹੈ।**
**ਫਿਰ ਸਿਮਰਨ ਛੱਡਣ ਨੂੰ ਦਿਲ ਨਹੀਂ ਕਰਦਾ।**

***-ਭਾਈ ਵੀਰ ਸਿੰਘ***

# ਜਪ ਪ੍ਰਯੋਗ ਦੀ ਸ਼ੁਰੂਆਤ

ਜੋ ਅਸੀਂ ਅੱਜ ਸ੍ਰੀ ਸਤਿਗੁਰੂ ਜੀ ਦੀ ਪਾਵਨ ਬਖਸ਼ਿਸ਼ ਸਦਕਾ ਇਸ ਸਤਿਜੁਗੀ ਸਾਲਾਨਾ ਕੁੰਭ ਦਾ ਆਨੰਦ ਮਾਣ ਰਹੇ ਹਾਂ, ਇਸ ਦੀ ਸ਼ੁਰੂਆਤ ਕਿਸ ਤਰ੍ਹਾਂ ਹੋਈ,ਇਹ ਸ਼ਾਇਦ ਸਾਡੇ ਵਿੱਚੋਂ ਬਹੁਤ ਸਾਰੇ ਘੱਟ ਹੀ ਜਾਣਦੇ ਹਨ।

ਇਹ ਘਟਨਾ ੧੯੬੩ਬਿ:ਦੀ ਹੈ, ਜਦੋਂ ਜੇਠ ਸੁਦੀ ੧੦ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਾਡੇ ਵਿਸ਼ਾਲ ਨਾਮਧਾਰੀ ਸਮਾਜ ਦੀਆਂ ਜੁੰਮੇਵਾਰੀਆਂ ਸੌਂਪ ਕੇ ਜੋਤੀ ਜੋਤ ਸਮਾ ਗਏ,ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਮਰ ਸਾਢੇ ੧੬ ਸਾਲ ਦੀ ਸੀ।ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਜੀਵਨ ਕੌਰ ਜੀ ਨੂੰ ਆਖਦੇ ਸਨ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਮੈਨੂੰ ਜੋ ਪੱਕੀ ਉਚੇਚੇ ਸੱਦ ਕੀਤੀ ਹੈ ਕਿ ਹੁਣ ਤੂੰ ਸਾਰੇ ਕੰਮ ਸਾਂਭਿਆ ਕਰ ਅਤੇ ਕਰਵਾਉਣ ਵਾਲਿਆਂ ਨੂੰ ਵੀ ਤੂੰ ਹੀ ਕਿਹਾ ਕਰ।ਪਰ ਜੇ ਮੇਰੇ ਵਿੱਚ ਕੋਈ ਯੋਗਤਾ ਨਾ ਹੋਵੇ ਤਾਂ ਕਿਸੇ ਨੂੰ ਕੀ ਕਹਿ ਸਕਾਂਗਾ ਤੇ ਮੇਰੇ ਬਹੇ ਕਿਵੇਂ ਚਲੇਗਾ? ਇਸ ਲਈ ਹੁਣ ਮੇਰਾ ਮਨ ਏਸੇ ਸੋਚ ਵਿਚ ਰਹਿੰਦਾ ਹੈ, ਮੈਂ ਪਹਿਲਾਂ ਆਪਣੇ ਵਿਚ ਕੁਝ ਯੋਗਤਾ ਪ੍ਰਾਪਤ ਕਰਾਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਦਿ ਤੇ ਦਸਮ ਗ੍ਰੰਥ ਸਾਹਿਬ ਜੀ ਦਾ ਪਾਠ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦਾ ਪਾਠ ਇਕਾਂਤ ਵਿੱਚ ਬਹਿ ਕੇ ਕਰਦੇ। ਸ੍ਰੀ ਸਤਿਗੁਰੂ ਜੀ ਗੁਰਬਾਣੀ ਪੜ੍ਹਦਿਆਂ ਅਜਿਹੇ ਨਾਮ ਰਸ ਵਿੱਚ ਮਗਨ ਹੁੰਦੇ ਕਿ ਬਹੁਤ ਚਿਰ ਮੌਨ ਹੀ ਧਾਰੀ ਰੱਖਦੇ।ਮਨ ਵਿੱਚ ਸੰਕਲਪ ਕਰਦੇ ਕਿ ਮੈਂ ਨਾਮ ਸਿਮਰਨ ਸਿਰੋਂ ਪਰੇ ਹੋ ਕਰਾਂ, ਮੈਨੂੰ ਸਭ ਜੁਗਤਾਂ ਅੰਦਰੋਂ ਹੀ ਫੁਰ ਆਉਣਗੀਆਂ। ਇਹ ਵਿਚਾਰਾਂ ਕਰਦੇ-ਕਰਦੇ ਇਕ ਦਿਨ ਪੰ: ਬਸੰਤ ਸਿੰਘ ਪਧਾਣਾ ਜਿਲਾ ਫਿਰੋਜਪੁਰ ਵਾਲਿਆਂ ਨੂੰ ਕਿਹਾ "ਤੁਸਾਂ ਆਪ ਵੀ ਕੁੱਝ ਕਮਾਈ ਕੀਤੀ ਹੈ ਤੇ ਦੂਰ ਨੇੜੇ ਜਾ ਕੇ ਕੁੱਝ ਉੱਚੇ ਜਪੀ ਤਪੀਆਂ ਦੀ ਵੀ ਸੰਗਤ ਕੀਤੀ ਹੈ,ਜੇ ਮੇਰਾ ਸਾਥ ਦੇਵੋ ਤਾਂ ਮੈਂ ਵੀ ਪਹਾੜਾਂ ਉੱਤੇ ਇਕਾਂਤ ਵਿੱਚ ਜਾ ਕੇ ਨਾਮ ਰਸ ਮਾਣ ਲਵਾਂ। ਪੰਡਿਤ ਜੀ ਉੱਤਰ ਦਿੱਤਾ, "ਆਪ ਜੀ ਨੂੰ ਤੇ ਅਜਿਹੇ ਉਗਰ ਤਪ ਕਰਕੇ ਰਾਜ ਸੁਖ, ਪ੍ਰਭੂਤਾ,ਪੂਜਾ,ਵਡਿਆਈ ਅਤੇ ਜੱਸ ਦੀ ਲੋੜ ਹੈ,ਪਰ ਮੈਂ ਜਿਹਾ ਹਾਂ ਤਿਹਾ ਹੀ ਆਰਾਮ ਨਾਲ ਰਹਿਣਾ ਚਾਹੁੰਦਾ ਹਾਂ।" ਤਾਂ ਸਤਿਗੁਰੂ ਜੀ ਕਿਹਾ,"ਮੇਰੇ ਵਾਸਤੇ ਹੀ ਕੁੱਝ ਮੇਰਾ ਸਾਥ ਦਿਓ।" ਤਾਂ ਪੰਡਿਤ ਜੀ ਕਿਹਾ,"ਮਾਤਾ ਜੀ ਮੈਨੂੰ ਗੁੱਸੇ ਹੋਣਗੇ, ਉਜਰ ਦੇਣਗੇ। ਸਤਿਗੁਰੂ ਜੀ ਕਿਹਾ, ਮੈਂ ਸਭ ਕਸੂਰ ਮੰਨਾਂਗਾ ਪਰ ਤੁਸੀਂ ਮੇਰਾ ਸਾਥ ਦਿਉ।

ਇਕ ਦਿਨ ਸਤਿਗੁਰੂ ਜੀ ਅਤੇ ਬਸੰਤ ਸਿੰਘ ਦੋਵੇਂ ਚੁੱਪ ਚੁਪੀਤੇ ਭੈਣੀ ਸਾਹਿਬੋਂ ਨਿਕਲ ਤੁਰੇ। ਮਾਤਾ ਜੀ ਤੇ ਸਿਖਾਂ ਨੂੰ ਪਤਾ ਲਗਿਆ ਤਾਂ ਗੁਸਾਂਈਆਣੇ ਕੋਲੋਂ ਮੋੜ ਲਿਆਂਦਾ। ਮਾਤਾ ਜੀ ਨੇ ਪੁਛਿਆ,"ਕਿਉਂ ਜਾਂਦੇ ਸੋ?" ਸਤਿਗੁਰੂ ਜੀ ਕਿਹਾ,"ਮੇਰਾ ਤਪ ਕਰਨ ਨੂੰ ਜੀ ਕਰਦਾ ਹੈ।" ਮਾਤਾ ਜੀ ਕਿਹਾ, ਤੁਸੀਂ ਅੱਗੇ ਹੀ ਬੜਾ ਤਪ ਕੀਤਾ ਹੋਇਆ ਹੈ, ਸਤਿਗੁਰੂ ਜੀ ਕਿਹਾ,"ਮੈਂ ਬੇਹਾ ਹੀ ਨਹੀਂ ਖਾਣਾਂ,ਜਮਾਂ ਹੋਇਆ ਬਹਿ ਵਰਤ ਨਹੀਂ ਮੁਕਾਉਣਾ।" ਤਾਂ ਮਾਤਾ ਜੀ ਬਸੰਤ ਸਿੰਘ ਜੀ ਨੂੰ ਗੁੱਸੇ ਹੋਏ ਸਭ ਤੇਰਾ ਕਸੂਰ ਏ ਤੇ ਨਾਲੇ ਕਿਹਾ, "ਵੇ ਪੰਡਤਾ! ਜੰਮਿਆ ਦੇ ਦੁੱਖ ਬੜੇ ਹੁੰਦੇ ਨੇ।" ਤਾਂ ਸਤਿਗੁਰੂ ਜੀ ਕਿਹਾ,"ਇਹਨਾਂ ਨੂੰ ਤਾਂ ਮੈਂ ਲੈ ਚਲਿਆ ਸਾਂ, ਇਹ ਤਾਂ ਨਹੀਂ ਸਨ ਜਾਂਦੇ।" ਤਾਂ ਮਾਤਾ ਜੀ ਕਿਹਾ,"ਜੇ ਪਹਾੜਾਂ ਵਿੱਚ ਜਾ ਕੇ ਤੱਪ ਕਰਨਾ ਹੈ ਤਾਂ ਏਥੇ ਹੀ ਕਰੋ, ਜਿੱਥੇ ਚਿੱਤ ਕਰੇ।" ਤਾਂ ਪੰਡਿਤ ਜੀ ਕਿਹਾ, ਪਾਤਸ਼ਾਹੋ ਨਹਿਰ ਤੇ ਚਲੇ ਚੱਲੋ। ਸਤਿਗੁਰੂ ਜੀ ਮੰਨ ਗਏ ਅਤੇ ਨਹਿਰ ਉੱਤੇ ਜਾ ਕੇ ਕੱਖਾਂ ਦੀ ਵੱਖਰੀ ਝੁੱਗੀ ਪਾ ਲਈ। ਪਿਛਲੀ ਰਾਤ ਉੱਠ ਜੰਗਲ ਪਾਣੀ ਜਾਣਾ, ਇਸਨਾਨ ਕਰਨਾ ਅਤੇ ਨਹਿਰ ਦੇ ਕੰਢੇ ਉੱਤੇ ਬੈਠ ਕੇ ਸਿਰ ਤੇ ਪਰਨਾ, ਤੇੜ ਕਛਹਿਰਾ ਰੱਖ,ਨੰਗੇ ਬੈਠ ਸਵਾ ਪਹਿਰ ਦਿਨ ਆਂਉਦੇ ਤੱਕ ਇਕੋ ਚੌਂਕੜੇ ਤੇ ਬੈਠੇ ਰਹਿੰਦੇ।੧੨੫ ਪਾਠ ਪੈਂਤੀ ਅੱਖਰੀ ਦੇ ਕੰਠ ਕਰਦੇ।ਸਾਰੀ ਪੰਜ ਗ੍ਰੰਥੀ ਦਾ ਪਾਠ ਕਰਦੇ। ਕਿਸੇ ਦਿਨ ਕੰਠੇ, ਕਿਸੇ ਦਿਨ ਵੇਖ ਕੇ! ਭੁੰਜੇ ਸੌਂਦੇ। ਅੱਠੀਂ ਪਹਿਰੀਂ ਡੇਢ ਛਟਾਂਕੀ ਚੌਲ ਹੀ ਛੱਕਦੇ।ਸਰੀਰ ਹੱਡੀਆਂ ਹੀ ਹੋ ਗਿਆ ਸੀ,ਪਰ ਮੁੱਖ ਮਸਤਿਕ ਦਾ ਤੇਜ ਪਹਿਲਾਂ ਨਾਲੋਂ ਸਵਾਇਆ ਹੋ ਗਿਆ।ਨਹਿਰ ਦੇ ਕਿਨਾਰੇ ਰਾਤ ਦਿਨ ਬਹੁਤ ਸੱਪ ਫਿਰਦੇ ਸੀ, ਭੁੰਜੇ ਪੈਣਾ ਡਰ ਦਿੰਦਾ ਸੀ।ਇਕ ਦਿਨ ਰਾਤ ਤੱਪ ਕਰਦਿਆਂ ਨਹਿਰ ਵਿੱਚੋਂ ਇੱਕ ਸੱਪ ਫੁੰਕਾਰੇ ਮਾਰਦਾ ਸ੍ਰੀ ਸਤਿਗੁਰੂ ਜੀ ਵੱਲ ਆਇਆ। ਚਰਨਾਂ ਵੱਲੋਂ ਚੜ੍ਹ ਕੇ ਸਿਰ ਮਸਤਿਕ ਤੇ ਫਿਰ ਕੇ ਫੁੰਕਾਰੇ ਮਾਰਦਾ ਸਾਧਾਂ ਦੇ ਡੇਰੇ ਵੱਲ ਚਲਾ ਗਿਆ।ਇਸੇ ਤਰ੍ਹਾਂ ਕਠਿਨ ਤੱਪ ਕਰਦੇ ਜਦੋਂ ੨੦ਦਿਨ ਹੋਏ ਤਾਂ ਉਸ ਰਾਤ ਨੂੰ ਕਈ ਮੋਹਣੀਆਂ ਅਤੇ ਰਾਗਾਂ ਦੀਆਂ ਆਵਾਜਾਂ ਆਈਆਂ ਤੇ ਦਰਸਨ ਹੋਏ।

ਸਤਿਗੁਰੂ ਜੀ ਨੇ ਸਵੇਰੇ ਬਸੰਤ ਸਿੰਘ ਨੂੰ ਦਸਿਆ ਜੋ ਤੁਸੀਂ

ਦਸਿਆ ਕਰਦੇ ਹੋ,ਯਾਰ ਦੇ ਰਸਤੇ ਵਿੱਚ ਕਈ ਹਜਾਰ ਫਟਕੇ,ਅਟਕਾਂ ਆਉਂਦੀਆਂ ਹਨ। ਅੱਜ ਰਾਤ ਉਨ੍ਹਾਂ ਵਿਚੋਂ ਇਕ ਆਈ ਸੀ,ਪਰ ਮੇਰਾ ਮਨ ਭਜਨ ਭੁੱਲ ਕੇ ਉਨ੍ਹਾਂ ਸ਼ਬਦ ਰਾਗ ਨੂੰ ਸੁਣਨ ਵਲ ਨਹੀਂ ਗਿਆ ਅਤੇ ਗੁਰਮੂਰਤ ਨੂੰ ਅੰਤਰ ਅੱਖਾਂ ਦੇ ਧਿਆਨ ਤੋਂ ਓਹਲੇ ਨਹੀਂ ਕੀਤਾ ਤੇ ਨਾ ਉਹ ਦਰਸਨ ਹੀ ਕੀਤੇ ਤੇ ਨਾ ਉਨ੍ਹਾਂ ਵੱਲ ਚਿਤ ਲਗਿਆ ਤਾਂ ਪੰਡਿਤ ਜੀ ਕਿਹਾ,ਇਹ ਤਾਂ ਗੁਰੂ ਹਰਿ ਗੋਬਿੰਦ ਜੀ ਦੀ ਤਰਾਂ ਇੰਦਰ ਦੀਆਂ ਅੱਪਛਰਾਂ ਆਪ ਜੀ ਦੀ ਹਾਜਰੀ ਭਰਨ ਆਈਆਂ ਸਨ।ਆਪ ਅਭੁੱਲ ਹੈ। ਹਾਂ ਸੰਸਾਰ ਦੇ ਜੀਵ ਐਸੀਆਂ ਨ੍ਰਿਤ ਕਾਰੀਆਂ ਦੇ ਦੇਖਣ ਵਿੱਚ ਫਸਕੇ ਅਸਲੀ ਰਸ ਗੁਆ ਬਹਿੰਦੇ ਹਨ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣਾ ਪਹਿਲਾ ਚਾਲੀਆ ਤੱਪ ੧੦ ਸਾਉਣ ਤੋਂ ੨੦ਭਾਦਰੋਂ ਤੱਕ ਰੋਪੜ ਵਾਲੀ ਨਹਿਰ ਤੇ ੧੯੬੩ ਬਿ: ਚ ਕੀਤਾ।

ਇਸੇ ਸਾਲਾਨਾ ਤੱਪ ਨਿਯਮ ਨੂੰ ਜੀਵਨ ਦੇ ਆਖਰੀ ਸਵਾਸਾਂ ਤੱਕ ਨਿਭਾਇਆ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਅਜ ਇਸ ਪ੍ਰਥਾ ਨੂੰ ਮੌਕੇ ਦੇ ਮਾਲਿਕ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਬਿਨਾਂ ਕਿਸੇ ਰੁਕਾਵਟ ਦੇ ਨਿਭਾ ਰਹੇ ਹਨ।

('ਜੱਸ ਜੀਵਨ' ਕ੍ਰਿਤ ਸੰਤ ਤਰਨ ਸਿੰਘ ਵਹਿਮੀ ਤੇ ਅਧਾਰਿਤ)

ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।
ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।
ਧੰਨ ਧੰਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ।

ਸੰਕਲਨ ਨਰੈਣ ਸਿੰਘ
ਪ੍ਰਧਾਨ ਨਾਮਧਾਰੀ ਸੰਗਤ
ਜਲੰਧਰ।
ਸੰਪਰਕ – 98150-84646

# ਕਿਸਾਨ

***-ਸੁਖਮੀਤ ਕੌਰ ਚੀਮਾ***

ਪੜ੍ਹਨ ਪੜ੍ਹਾਉਣ ਅਤੇ ਡਿਗਰੀਆਂ ਨੂੰ ਛੱਡ ਕੇ,
ਦਿਲ ਜੀਹਦਾ ਬੱਸ ਵਾਹੀਆਂ ਵਿੱਚ ਖੁੱਭਿਆ,
ਮੈਂ ਉਹੀ ਕਿਸਾਨ ਹਾਂ...
ਸਾਰੇ ਸੰਸਾਰ ਦਾ ਢਿੱਡ ਭਰਿਆ,
ਨਾ ਕਦੇ ਥੱਕਿਆ ਤੇ ਨਾ ਉਬਿੱਆ,
ਮੈਂ ਉਹੀ ਕਿਸਾਨ ਹਾਂ...
ਮੇਰਾ ਹੀ ਉਗਾਇਆ ਅੰਨ,
ਮੈਨੂੰ ਮਹਿੰਗੇ ਭਾਅ ਮਿਲਿਆ,
ਕੰਗਾਲੀਆਂ ਦਾ ਹੜ੍ਹ ਆਇਆ,ਫੇਰ ਵੀ ਨਾ ਡੁੱਬਿਆ,
ਮੈਂ ਉਹੀ ਕਿਸਾਨ ਹਾਂ...
ਲੱਖਾਂ ਹੀ ਦੌਰ ਆਏ,
ਤਰੱਕੀਆਂ ਤੇ ਖ਼ੁਸ਼ਹਾਲੀਆਂ ਦੇ,
ਪਰ ਮੇਰੀ ਤਰੱਕੀ ਨੇ ਮੇਰੇ ਵੱਲ,
ਕਦੇ ਪੈਰ ਹੀ ਨਾ ਪੁੱਟਿਆ,
ਮੈਂ ਉਹੀ ਕਿਸਾਨ ਹਾਂ...
ਕਦੇ ਹੜ੍ਹ, ਕਦੇ ਸੋਕਾ ਹਰ ਵੇਲੇ ਮੈਨੂੰ ਮਾਰਦਾ ਰਿਹਾ,
ਕਿਉਂ ਕਦੇ ਰੱਬ ਨੇ ਵੀ,
ਮੇਰੇ ਬਾਰੇ ਨਾਂ ਸੋਚਿਆ,
ਮੈਂ ਉਹੀ ਕਿਸਾਨ ਹਾਂ...
ਮੇਰੀ ਹੀ ਔਲਾਦ ਜਦੋਂ ਪੜ੍ਹ-ਲਿਖ ਵੱਡੀ ਹੋਈ,
ਖੇਤੀ ਵੀ ਕੋਈ ਕੰਮ ਹੈ ਬਾਪੂ?
ਮੈਥੋਂ ਉਹਨਾਂ ਪੁੱਛਿਆ,
ਮੈਂ ਉਹੀ ਕਿਸਾਨ ਹਾਂ...
ਧਰਨੇ ਤੇ ਬੈਠੇ ਭਾਵੇਂ ਸੜਕਾਂ ਤੇ ਰੁਲ ਗਏ,
ਨਾ ਕੁਰਸੀ ਵਾਲਿਆਂ ਨੇ ਕਦੇ,
ਕੁਰਸੀ ਤੋਂ ਉੱਠ ਦੇਖਿਆ,
ਮੈਂ ਉਹੀ ਕਿਸਾਨ ਹਾਂ...
ਜਿੰਦਗੀ ਨੂੰ ਪੜ੍ਹਨ ਵਾਲਾ,
ਧੁੱਪਾਂ ਦੇ ਵਿੱਚ ਕੜ੍ਹਨ ਵਾਲਾ,
ਬਹੁਤਿਆਂ ਨੂੰ ਅਨਪੜ੍ਹ ਹੀ ਲੱਗਦਾ ਰਿਹਾ,
ਮੈਂ ਉਹੀ ਕਿਸਾਨ ਹਾਂ...
ਅੰਨਦਾਤਾ ਕਹਾਉਣ ਵਾਲਾ,
ਮੈਂ ਅੱਜ ਆਪ ਮੰਗਤਾ ਬਣ ਗਿਆ,
ਮੈਂ ਉਹੀ ਕਿਸਾਨ ਹਾਂ...
ਸਾਥ ਨਹੀਂ ਜੇ ਦੇਣਾ, ਤੇ ਹੌਂਸਲਾ ਵੀ ਨਾ ਡੇਗੋ,
ਕਿਉਂਕਿ ਦੁਨੀਆਂ ਦੇ ਇਤਿਹਾਸ ਵਿੱਚ,
ਜੋ ਕਦੇ ਨਾ ਝੁਕਿਆ,ਕਦੇ ਨਾ ਰੁਕਿਆ,
ਹਮੇਸਾਂ ਹੀ ਡਟਿਆ ਰਿਹਾ,
ਮੈਂ ਉਹੀ ਕਿਸਾਨ ਹਾਂ...



ਪ੍ਰੋਫੈਸਰ ਗੁਰਭਜਨ ਗਿੱਲ

# ਜੰਮੂ ਕਸ਼ਮੀਰ ਤੇ ਰਾਜਸਥਾਨ 'ਚ ਪੰਜਾਬੀ ਭਾਸ਼ਾ ਦਾ ਘਾਣ: ਚੁਣੌਤੀ ਪਰਵਾਨ ਕਰੋ।

ਜਿਸ ਦਿਨ ਦੇਸ਼ ਦੀ ਨਵੀਂ ਸਿੱਖਿਆ ਨੀਤੀ ਦਾ ਡਰਾਫਟ ਆਇਆ ਸੀ ਤਾਂ ਕੁਝ ਕੁ ਮਿੱਤਰ ਪਿਆਰਿਆਂ ਨੇ ਉਸ ਦੀ ਸ਼ਲਾਘਾ ਕਰਦਿਆਂ ਬਹੁਤ ਖੁਸ਼ੀਆਂ ਮਨਾਈਆਂ, ਕੁਝ ਨੇ ਸ਼ੰਕੇ ਪ੍ਰਗਟਾਏ ਪਰ ਸੱਚ ਪੁੱਛੋ ਤਾਂ ਮੇਰਾ ਮਨ ਅੰਦਰੋਂ ਕੰਬਦਾ ਸੀ।

ਮੈਨੂੰ ਲੱਗਦਾ ਸੀ ਕਿ ਇਸ ਦੇ ਅੰਦਰੋਂ ਕੁਝ ਨਾ ਕੁਝ ਲਾਜ਼ਮੀ ਐਸਾ ਨਿਕਲੇਗਾ ਜਿਹੜਾ ਖੇਤਰੀ ਜ਼ਬਾਨਾਂ ਦੀ ਖੂਬਸੂਰਤੀ ਨੂੰ ਖਾਏਗਾ। ਉਨ੍ਹਾਂ ਨੂੰ ਜੀਉਣ ਨਹੀਂ ਦਵੇਗਾ ,ਉਨ੍ਹਾਂ ਦਾ ਕਤਲੇਆਮ ਕਰੇਗਾ।

ਦੋ ਸੂਬਿਆਂ ਦੇ ਮਨਸੂਬਿਆਂ ਵਿੱਚ ਤੇ ਇਸ ਦੇ ਨਿਸ਼ਾਨ ਆਉਣੇ ਸ਼ੁਰੂ ਹੋ ਗਏ ਨੇ।

ਯੂਨੀਅਨ ਟੈਰੇਟਰੀ ਜੰਮੂ ਕਸ਼ਮੀਰ ਦੇ ਵਿੱਚ ਤੇ ਰਾਜਸਥਾਨ ਦੇ ਵਿੱਚ। ਹੁਣ ਤੱਕ ਕਈ ਮਿੱਤਰਾਂ ਪਿਆਰਿਆਂ ਦੇ ਟੈਲੀਫੋਨ ਆਏ ਹਨ ਕਿ ਇਹ ਜੋ ਨਵਾਂ ਦ੍ਰਿਸ਼ ਵਿਕਸਿਤ ਹੋ ਰਿਹਾ ਹੈ ਇਹ ਦੋਹਾਂ ਖਿੱਤਿਆਂ ਵਿੱਚ ਪੰਜਾਬੀ ਜ਼ਬਾਨ ਦੇ ਖਾਤਮੇ ਵੱਲ ਨੂੰ ਬੜਾ ਭਿਆਨਕ ਕਿਸਮ ਦਾ ਕਦਮ ਹੋਵੇਗਾ।

ਜਿਸ ਜੰਮੂ ਕਸ਼ਮੀਰ ਦੇ ਵਿੱਚ ਦੋ ਸਦੀਆਂ ਤੋਂ ਪੰਜਾਬੀ ਜ਼ਬਾਨ ਬੋਲਣ ਵਾਲਿਆਂ ਦੀ ਗਿਣਤੀ ਬਹੁਤ ਜਿਆਦਾ ਸੀ ਜਿੱਥੇ ਸਿਰਜਕਾਂ ਨੇ ਆਪਣੀ ਸਿਰਜਣਾ ਦੇ ਨਾਲ ਆਪਣੀ ਕਲਮਕਾਰੀ ਨਾਲ ਪੰਜਾਬੀ ਜ਼ਬਾਨ ਦਾ ਵਿਹੜਾ ਭਰਿਆ ਉਹ ਸੂਬੇ ਵਿੱਚ ਬੇਗਾਨਗੀ ਦਾ ਅਹਿਸਾਸ ਦੇਣਾ ਜਾਂ ਉਸ ਨੂੰ ਖ਼ਾਰਜ ਕਰ ਦੇਣਾ ਕਿਸੇ ਤਰ੍ਹਾਂ ਨਾਲ ਵੀ ਸਿਹਤਮੰਦ ਰੁਝਾਨ ਨਹੀਂ ਕਿਹਾ ਜਾ ਸਕਦਾ। ਜਦੋਂ ਵੀ ਅਸੀਂ ਪੁਰਾਤਨ ਗ੍ਰੰਥਾਂ ਨੂੰ ਫੋਲਦੇ ਹਾਂ ਤਾਂ ਉਨ੍ਹਾਂ ਚ ਅਕਾਲੀ ਕੌਰ ਸਿੰਘ ਹੋਣ ਜਾਂ ਬਾਬਾ ਬੁੱਧ ਸਿੰਘ ਹੋਣ ,ਗਿਆਨੀ ਸ਼ੇਰ ਸਿੰਘ ਹੋਣ ਜਾਂ ਸਾਡੇ ਪੁਰਾਤਨ ਵਿਦਵਾਨਾਂ ਦੇ ਨਾਲ ਨਾਲ ਹੋਰ ਸਿਰਜਕਾਂ ਵਿੱਚੋਂ ਪਹਿਲੀ ਪੰਜਾਬੀ ਸ਼ਾਇਰਾ ਪੀਰੋ ਹੋਵੇ ,ਉਨ੍ਹਾਂ ਦੀ ਅਜਮਤ ਤੋਂ ਕਿਸੇ ਵਿਸ਼ੇਸ਼ ਜਾਣਕਾਰੀ ਦੀ ਲੋੜ ਨਹੀਂ।

ਉਹ ਆਪਣੇ ਆਪ ਦੇ ਵਿੱਚ ਹੀ ਪੰਜਾਬੀ ਭਾਸ਼ਾ ਤਾਰਾ ਮੰਡਲ ਦੇ ਲਿਸ਼ਕਵੇਂ ਸਿਤਾਰੇ ਨੇ। ਪੰਜਾਬੀ ਜੁਬਾਨ ਉਨ੍ਹਾਂ ਦੇ ਹਵਾਲਿਆਂ ਨਾਲ ਬਹੁਤ ਸਾਰੇ ਵਿਕਾਸ ਦੇ ਮੌਕੇ ਅਗਾਂਹ ਤੋਂ ਅਗਾਂਹ ਤੋਰਦੀ ਹੈ।

ਜੇ ਅਸੀਂ ਸਿਰਫ ਵੀਹਵੀਂ ਸਦੀ ਦੇ ਲੇਖਕਾਂ ਦੀ ਹੀ ਗੱਲ ਕਰੀਏ ਤਾਂ ਜੰਮੂ ਕਸ਼ਮੀਰ ਨੇ ਜਿਹੜੇ ਵੱਡੇ ਲਿਖਾਰੀ ਤੇ ਪੰਜਾਬੀ ਵਿਦਵਾਨ ਪੈਦਾ ਕੀਤੇ ਹਨ , ਉਨ੍ਹਾਂ ਵਿੱਚ ਡਾ. ਗੁਰਚਰਨ ਸਿੰਘ ਗੁਲਸ਼ਨ ਨੇ ਭੁਪਿੰਦਰ ਸਿੰਘ ਸੂਦਨ ਨਾਲ ਰਲ ਕੇ ਜੰਮੂ ਕਸ਼ਮੀਰ ਵਿੱਚ ਪੰਜਾਬੀ ਸਾਹਿਤ ਦਾ ਇਤਿਹਾਸ ਸਿਰਜਣਾ ਆਰੰਭਿਆ। ਇਹ ਗਲ ਵੱਖਰੀ ਹੈ ਕਿ ਭੁਪਿੰਦਰ ਸਿੰਘ ਸੂਦਨ ਪਹਿਲਾ ਹਿੱਸਾ ਲਿਖਣ ਤੋਂ ਬਾਅਦ ਚ ਕੈਂਸਰ ਕਾਰਨ ਸੁਰਗਵਾਸ ਹੋ ਗਏ। ਤਿੰਨ ਹਿੱਸਿਆਂ ਦੇ ਵਿੱਚ ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦਾ ਇਤਿਹਾਸ ਡਾ. ਗੁਰਚਰਨ ਸਿੰਘ ਗੁਲਸ਼ਨ ਨੇ ਸੰਪੂਰਨ ਕੀਤਾ। ਉਹ ਨਿਸ਼ਾਨਦੇਹੀ ਕਰਦਾ ਹੈ ਕਿ ਕਿਸ ਕਿਸਮ ਦਾ ਅਦਬ ਤੇ ਲਿਆਕਤ ਇਸ ਸੂਬੇ ਚ ਪੰਜਾਬੀ ਜ਼ਬਾਨ ਨੇ ਵਿਕਸਤ ਕੀਤੀ ਹੈ।

ਆਪਾਂ ਕਹਾਣੀ ਦੇ ਖੇਤਰ ਚੋਂ ਖਾਲਿਦ ਹੁਸੈਨ ਨੂੰ ਕਿਵੇਂ ਖਾਰਜ ਕਰਾਂਗੇ। ਕੰਵਲ ਕਸ਼ਮੀਰੀ ਹੋਣ, ਮਾਨ ਸਿੰਘ ਭਾਰਗਵ ਹੋਣ ,ਰਿਸ਼ਪਾਲ ਸਿੰਘ ਬਾਲੀ ਹੋਣ ,ਪ੍ਰੋ. ਸੇਵਾ ਸਿੰਘ ਹੋਣ ,ਉਜਾਗਰ ਸਿੰਘ ਮਹਿਕ ਹੋਣ ਜਾਂ ਡਾ. ਕੀਰਤ ਸਿੰਘ ਇਨਕਲਾਬੀ ਸੰਪਾਦਕ ਜੇਹਲਮ ਹੋਣ ,ਸੁਮੇਰ ਸਿੰਘ ਮਸਤਾਨਾ ਹੋਣ ਜਸਬੀਰ ਸਿੰਘ ਸਰਨਾ ਹੋਵੇ ਜਾਂ ਬਲਜੀਤ ਸਿੰਘ ਰੈਣਾ ਸੰਪਾਦਕ ਆਬਰੂ ਹੋਵੇ। ਉੱਘੀ ਕਵਿੱਤਰੀ ਸ੍ਵ: ਸਪਨ ਮਾਲਾ ਹੋਵੇ ਜਾਂ ਸੁਰਜੀਤ ਸਖੀ ਹੋਵੇ, ਨਾਵਲਕਾਰ ਸੁਰਿੰਦਰ ਕੌਰ ਨੀਰ ਹੋਵੇ ਜਾਂ ਸੁਖਬੀਰ ਕੌਰ ਹੋਵੇ। ਆਤਮਜੀਤ , ਸੁਰਿੰਦਰ ਸੀਰਤ ਜਾਂ ਸਵਾਮੀ ਅੰਤਰ ਨੀਰਵ ਚੋਂ ਕਿਸ ਨੂੰ ਛੱਡੋਗੇ। ਤੁਸੀਂ ਕਿੱਥੋਂ ਖਾਰਜ ਕਰਕੇ ਪੋਪਿੰਦਰ ਸਿੰਘ ਪਾਰਸ ਸੰਪਾਦਕ ਸ਼ੀਰਾਜ਼ਾ ਦੀਆਂ ਸੇਵਾਵਾਂ ਨੂੰ ਜਾਂ ਪਿਰਤਪਾਲ ਸਿੰਘ ਬੇਤਾਬ ਦੀਆਂ ਸੇਵਾਵਾਂ ਨੂੰ ਕੀ ਤੁਸੀਂ ਨਿਖੇੜ ਸਕਦੇ ਹੋ? ਜੁਗਿੰਦਰ ਸਿੰਘ ਸ਼ਾਨ ਨੂੰ ,ਪੰਜਾਬੀ ਸਾਹਿਤ ਨਾਲੋਂ ਜਾਂ ਅਜੀਤ ਸਿੰਘ ਮਸਤਾਨਾ ਨੂੰ ,ਜੋਗਿੰਦਰ ਸਿੰਘ ਪਾਂਧੀ ਨੂੰ ਕੱਢੋਗੇ ਜਾਂ ਡਾ. ਮੋਨੋਜੀਤ ਨੂੰ ਛੱਡੋਗੇ। ਕਿਰਪਾਲ ਸਿੰਘ ਕਸਾਲੀ ਨੂੰ ਕੱਢੋਗੇ ਜਾਂ ਰਤਨ ਸਿੰਘ ਕੰਵਲ ਨੂੰ ਛੱਡੋਗੇ। ਦਵਿੰਦਰ ਸਿੰਘ ਵਿਸ਼ਵ ਨਾਗਰਿਕ ਦੇ ਨਾਟਕਾਂ ਨੂੰ ਛੱਡੋਗੇ ਜਾਂ ਜਤਿੰਦਰ ਉਧਮਪੁਰੀ ਦੀ

ਸ਼ਾਇਰੀ ਨੂੰ ਨਿੱਕਾ ਆਖੋਗੇ, ਡਾ. ਨਿਰਮਲ ਵਿਨੋਦ ਨੂੰ ਛੱਡੋਗੇ ਜਾ ਕਰਤਾਰ ਸਿੰਘ ਕੋਮਲ ਹੋਰਾਂ ਨੂੰ ਨਖੇੜੋਗੇ।

ਜਿਹੜੀ ਧਰਤੀ ਤੇ ਲਿਆਕਤ ਦਾ ਅਜਿਹਾ ਲੰਬਾ ਕਾਫ਼ਲਾ ਤੁਰਦਾ ਹੈ ਜਿਸ ਚ ਪੁਰਾਣੇ ਕਸ਼ਮੀਰ ਦੇ ਖਿੱਤੇ ਮੀਰਪੁਰ ਦੇ ਜ਼ਿਲੇ ਚ ਪੈਦਾ ਹੋਏ ਮੀਆਂ ਮੁਹੰਮਦ ਬਖਸ਼ ਸਾਹਿਬ ਸਾਨੂੰ ਕਹਿੰਦੇ ਨੇ

ਮਾਲੀ ਦਾ ਕੰਮ ਪਾਣੀ ਪਾਉਣਾ ਭਰ ਭਰ ਮਸਕਾਂ ਪਾਵੇ।
ਮਾਲਕ ਦਾ ਕੰਮ ਫਲ ਲਾਉਣਾ ਲਾਵੇ ਯਾ ਨਾ ਲਾਵੇ।

ਹਾਲਾਤ ਦੀ ਸਿਤਮ ਜਰੀਫੀ ਵੇਖੋ !

1675 ਚ ਕਸ਼ਮੀਰੀ ਪੰਡਿਤ ਆਨੰਦਪੁਰ ਸਾਹਿਬ ਆ ਕੇ ਜਨੇਊ ਬਚਾਉਣ ਲਈ ਗੁਰੂ ਤੇਗ ਬਹਾਦਰ ਸਾਹਿਬ ਕੋਲ ਫਰਿਆਦ ਲੈ ਕੇ ਆਏ ਸਨ ਪਰ ਉਸੇ ਗੁਰੂ ਦੇ 400 ਸਾਲਾ ਜਨਮ ਸ਼ਤਾਬਦੀ ਸਾਲ ਚ ਉਨ੍ਹਾਂ ਗੁਰੂ ਸਾਹਿਬ ਦੀ ਜ਼ਬਾਨ ਨੂੰ ਕਸ਼ਮੀਰ ਨਿਕਾਲਾ ਦਿੱਤਾ ਜਾ ਰਿਹਾ ਹੈ।

ਹੁਣ ਮਾਲੀ ਹੀ ਜਬਾਨ ਦੁਆਲੇ ਆਰੀ ਚੁੱਕੀ ਫਿਰਦੇ ਨੇ। ਲੋਕਰੰਗ ਵਿੱਚ ਮੀਆਂ ਮੁਹੰਮਦ ਬਖਸ਼ ਸਾਹਿਬ ਨੇ ਜਿੰਨ੍ਹਾਂ ਖੂਬਸੂਰਤ ਅੰਦਾਜ਼ ਦੇ ਵਿੱਚ ਸਾਨੂੰ ਦੁਨਿਆਵੀ ਤੇ ਮਾਰਫਤ ਦੀ ਸਿੱਖਿਆ ਦਿੱਤੀ ਹੈ ਉਹ ਕਸ਼ਮੀਰ ਚ ਪੰਜਾਬੀ ਜ਼ਬਾਨ ਦੀਆਂ ਡੂੰਘੀਆਂ ਜੜ੍ਹਾਂ ਦੀ ਗਵਾਹੀ ਹੈ।

ਕਸ਼ਮੀਰ ਦੇ ਪੁਰਾਤਨ ਲੇਖਕਾਂ ਨੇ ਜੋ ਕੁਝ ਗਰੰਥ ਸਾਨੂੰ ਦਿੱਤੇ ਹਨ, ਉਹਦੇ ਅਧਾਰ ਉੱਤੇ ਹੀ ਤਾਂ ਅਸੀਂ ਅੱਜ ਆਪਣੀ ਜ਼ਬਾਨ ਨੂੰ ਵਿਕਾਸ ਦੇ ਮਾਰਗ ਤੋਰ ਰਹੇ ਹਾਂ।

ਇਹ ਜਿਹੜੀ ਅੱਜ ਡੋਗਰੀ ਦੀ ਗੱਲ ਹੁੰਦੀ ਹੈ ਪਹਾੜੀ ਦੀ ਗੱਲ ਹੁੰਦੀ ਹੈ ਇਹ ਸਾਡੀਆਂ ਪੰਜਾਬੀ ਦੀਆਂ ਹੀ ਉਪ ਭਾਸ਼ਾਵਾਂ ਸਨ 1947 ਤੋਂ ਪਹਿਲਾਂ। ਜਿਸਨੂੰ ਲਹਿੰਦੀ ਜਬਾਨ ਆਖਿਆ ਜਾਂਦਾ ਸੀ। ਦੇਸ਼ ਦੀ ਵੰਡ ਤੋਂ ਪਹਿਲਾਂ ਇਸਨੂੰ ਲਗ ਭਗ ਪੰਜ ਲੱਖ ਲੋਕ ਬੋਲਦੇ ਸੀ। ਦੱਰਾ ਖੈਬਰ ਤੋਂ ਲੈ ਕੇ ਜੰਮੂ ਕਸ਼ਮੀਰ ਤੱਕ ਦਾ ਖਿੱਤਾ ਲਹਿੰਦੀ ਬੋਲਦਾ ਸੀ। ਇਹ ਸਾਡੀ ਬੜੀ ਅਮੀਰ ਪੰਜਾਬੀ ਜ਼ਬਾਨ ਦਾ ਖਿੱਤਾ ਹੈ।

2011 ਮਰਦਮਸ਼ੁਮਾਰੀ ਦੇ ਵਿੱਚ ਜਿਸ ਜੰਮੂ ਕਸ਼ਮੀਰ ਦੇ 22 ਜ਼ਿਲ੍ਹਿਆਂ ਨੇ ਆਪਣੀ ਮਾਂ ਬੋਲੀ ਪੰਜਾਬੀ ਲਿਖਾਈ ਹੋਵੇ। ਜਿੱਥੇ ਬਹੁ ਗਿਣਤੀ ਨੇ 1981 ਦੇ ਵਿਚ ਵੀ ਪੰਜਾਬੀ ਮਾਂ ਬੋਲੀ ਦੱਸੀ ਹੋਵੇ, ਜਿਥੇ ਪੰਜਾਬੀ ਉਰਦੂ ਵਾਂਗੂ ਲਾਜਮੀ ਵਿਸ਼ੇ ਤੌਰ ਤੇ ਪੜ੍ਹਾਈ ਜਾਂਦੀ ਹੋਵੇ। ਜਿੱਥੋਂ ਦੀ ਜੰਮੂ ਯੂਨੀਵਰਸਿਟੀ ਵਿੱਚ ਲਗ ਭਗ ਅੱਧੀ ਸਦੀ ਤੋਂ ਪੰਜਾਬੀ ਦਾ ਪੋਸਟ ਗ੍ਰੈਜੁਏਟ ਵਿਭਾਗ ਹੋਵੇ, ਜਿੱਥੇ ਪੀ.ਐਚ.ਡੀ. ਦੇ ਪੱਧਰ ਦੀ ਪੜ੍ਹਾਈ ਕਰਾਈ ਜਾਂਦੀ ਹੋਵੇ।

ਹੁਣ ਤੁਸੀਂ ਆਪ ਸੋਚੋ ! ਪੀ ਐੱਚ ਡੀ ਦੀ ਪੜ੍ਹਾਈ ਤਾਂ ਕਰੀ ਕਰਾਈ ਜਾਓ ਪਰ ਥੱਲਿਓਂ ਸਕੂਲਾਂ ਕਾਲਜਾਂ ਚ ਤੁਸੀਂ ਪੜ੍ਹਾਈ ਦਾ ਪ੍ਰਬੰਧ ਖਾਰਜ ਕਰ ਦਿਓ ਤਾਂ ਉਹ ਜ਼ਬਾਨ ਕਿਵੇਂ ਵਿਕਾਸ ਕਰੇਗੀ।

ਦੋਸਤੋ ਜੰਮ ਜੰਮ ਕਰੋ ਡੋਗਰੀ,ਪਹਾੜੀ ਤੇ ਗੋਜਰੀ ਦਾ ਵਿਕਾਸ ਪਰ ਇਹ ਕਦੇ ਨਾ ਭੁੱਲਿਓ ਕਿ ਇਨ੍ਹਾਂ ਤਿੰਨਾਂ ਦੀ ਹੀ ਜਿਹੜੀ ਲਿਪੀ ਹੈ ਉਹ ਦੇਵਨਾਗਰੀ, ਟਾਕਰੀ ਦੇ ਨਾਲ ਦੀ ਨਾਲ ਗੁਰਮੁਖੀ ਵੀ ਹੈ। ਅਸੀਂ ਸਾਰੇ ਗੱਲ ਕਿਉਂ ਵਿਸਾਰਦੇ ਹਾਂ ਕਿ ਖੇਤਰੀ ਭਾਸ਼ਾਵਾਂ ਦੀ ਇਤਿਹਾਸਕਾਰੀ ਵੇਖਦਿਆਂ ਉਹਦਾ ਇਤਹਾਸ ਗਿਆਰ੍ਹਵੀ ਸਦੀ ਤੋਂ ਵੀ ਪਿੱਛੇ ਤੱਕ ਜਾਂਦਾ ਹੈ ਜਿਸ ਚ ਪੰਜਾਬੀ ਪਰਮੁੱਖ ਹੈ।

ਪਰ ਅੱਜ ਜਦੋਂ ਅਸੀਂ ਉਸ ਖੇਤਰੀ ਭਾਸ਼ਾਵਾਂ ਦੇ ਵਿਕਾਸ ਦੀ ਥਾਂ ਤੇ ਉਸ ਦੇ ਵਿਨਾਸ਼ ਦਾ ਕਾਰਨ ਬਣ ਰਹੇ ਹਾਂ ਤਾਂ ਸਾਨੂੰ ਪੁਨਰ ਵਿਚਾਰ ਕਰਨਾ ਚਾਹੀਦਾ ਹੈ। ਸਾਨੂੰ ਪੰਜਾਬੀ ਹਿਤੈਸ਼ੀਆਂ ਨੂੰ ਵੀ ਫ਼ਿਕਰਮੰਦੀ ਦੇ ਨਾਲ ਨਾਲ ਲੋਕ ਚੇਤਨਾ ਦਾ ਕੋਈ ਨਾ ਕੋਈ ਪੁਲ/ਪੜੁੱਲ ਸਥਾਪਿਤ ਕਰਨਾ ਚਾਹੀਦਾ ਹੈ।

ਉਨ੍ਹਾਂ ਧਿਰਾਂ ਨੂੰ ਜਗਾਉਣਾ ਪਏਗਾ ਜਿਹੜੀਆਂ ਧਿਰਾਂ ਇਸ ਫੈਸਲੇ ਨੂੰ ਰੋਕਣ ਦੇ ਸਮਰੱਥ ਨੇ। ਦੇਸ਼ ਦੇ ਵਿਚ ਸਾਰੇ ਲੋਕਾਂ ਨੇ ਤਾਂ ਕੰਨਾਂ ਚ ਰੂੰ ਨਹੀਂ ਦਿੱਤੇ ਹੋਏ ਤੇ ਨਾ ਅੱਖਾਂ ਤੇ ਕਾਲੀ ਪੱਟੀ ਬੰਨੀ ਹੋਈ ਹੈ। ਸਰਕਾਰ ਦੇ ਵਿੱਚ ਵੀ ਕੁਝ ਲੋਕ ਐਸੇ ਨੇ ਜਿਹੜੇ ਅਕਲ ਦੀ ਭਾਸ਼ਾ ਜਾਣਦੇ ਨੇ। ਪੰਜਾਬ ਤੋਂ ਭਾਰਤੀ ਜਨਤਾ ਪਾਰਟੀ ਦੇ ਬੜੇ ਉੱਘੇ ਕਾਰਕੁਨ ਰਾਜਿੰਦਰ ਮੋਹਨ ਸਿੰਘ ਛੀਨਾ ਨੇ ਇਸ ਗੱਲ ਦੇ ਹੱਕ ਚ ਹਾਅ ਦਾ ਨਾਹਰਾ ਮਾਰਿਆ ਹੈ। ਕਸ਼ਮੀਰੀ ਆਗੂ ਸ. ਸੁਦਰਸ਼ਨ ਸਿੰਘ ਵਜ਼ੀਰ ਜਿਹੜੇ ਨੇ ਜੰਮੂ ਕਸ਼ਮੀਰ ਦੇ ਵਿਧਾਨ ਪਰਿਸ਼ਦ ਦੇ ਮੈਂਬਰ ਹਨ ਉਨ੍ਹਾਂ ਨੇ ਵੀ ਲੋਕ ਅਗਵਾਈ ਕਰਕੇ ਵਿਰੋਧ ਕੀਤਾ ਹੈ।

ਪਰ ਉਸ ਵਿਰੋਧ ਦੇ ਨਾਲ ਨਾਲ ਸਾਨੂੰ ਦੇਸ਼ ਦੀ ਪਾਰਲੀਮੈਂਟ ਚ ਬੈਠੇ ਮਿੱਤਰ ਪਿਆਰਿਆਂ ਨੂੰ ਖਾਸ ਕਰਕੇ ਜੋ ਅਪੋਜ਼ੀਸ਼ਨ ਦੇ ਨੇ ਜਾਂ ਹਕੂਮਤ ਕਰਦੀ ਧਿਰ ਦੇ ਨੇ ,ਉਨ੍ਹਾਂ ਸਾਰੇ ਜਾਗਦੀ ਜਮੀਰ ਵਾਲੇ ਦੋਸਤਾਂ ਨੂੰ ਅਪੀਲ ਕਰਨੀ ਪਏਗੀ। ਇਹ ਕਹਿਣਾ ਪਵੇਗਾ ਕਿ ਪੰਜਾਬੀ ਜ਼ਬਾਨ ਦੇ ਵਿਕਾਸ ਦੇ ਖੰਭ ਕੱਟਿਆਂ ਅਸੀਂ ਲੋਕਾਂ ਦੇ ਮਨ ਚ ਬੇਗਾਨਗੀ ਦਾ ਅਹਿਸਾਸ ਨਾ ਪੈਦਾ ਕਰੀਏ। ਅਸੀਂ ਉਸ ਵਿਕਾਸ ਦੀ ਗੱਲ ਕਰੀਏ ਜਿਸ ਵਿੱਚ ਸਰਬ ਸੰਪੰਨ ਵਿਕਾਸ ਹਰ ਮਨੁੱਖ ਵਾਸਤੇ ਬਰਾਬਰ ਦਾ ਹੋਵੇ। ਪੰਜਾਬੀ ਜ਼ਬਾਨ ਹੋਵੇ ,ਹਿੰਦੀ ਹੋਵੇ ਜਾਂ ਕੋਈ ਹੋਰ ਜ਼ੁਬਾਨ ਹੋਵੇ ਉਸ ਦੇ ਵਿਕਾਸ ਤੋਂ ਕਿਸੇ ਵੀ ਖਿੱਤੇ ਨੂੰ ਵਿਰਵਾ ਨਾ ਕੀਤਾ ਜਾਵੇ।

ਇਹੀ ਸੁਨੇਹਾ ਰਾਜਸਥਾਨ ਦੇ ਭਰਾਵਾਂ ਨੂੰ ਵੀ ਪੁਚਾਇਆ ਜਾਵੇ ਕਿ ਤੁਸੀਂ ਸਿੰਧੀ ਤੇ ਪੰਜਾਬੀ ਨੂੰ ਕੱਟ ਕੇ ਲੋਕ ਮਨਾਂ ਵਿੱਚ ਬੇਗਾਨਗੀ ਦੇ ਬੀਜ ਨਾ ਬੀਜੋ। ਰਾਜਸਥਾਨ ਚ ਵੱਸਦੇ ਪੰਜਾਬੀ ਭਰਾ ਨੇ ਚਾਹੇ ਉਹ ਹਿੰਦੂ ਤੇ ਮੁਸਲਮਾਨ ਨੇ ,ਸਿੱਖ ਨੇ ਉਨ੍ਹਾਂ ਸਾਰਿਆਂ ਦੇ ਬੱਚਿਆਂ ਵਾਸਤੇ ਸਿੱਖਿਆ ਤੇ ਭਾਸ਼ਾ ਰਾਹੀਂ ਵਿਕਾਸ ਦੇ ਮੌਕੇ ਬਣਾਓ। ਰਾਜਸਥਾਨ ਚ ਇੱਕ ਪਾਸੇ ਤਾਂ ਤੁਸੀਂ ਪੰਜਾਬੀ ਸਾਹਿਤ ਅਕਾਡਮੀ ਬਣਾ ਰਹੇ ਹੋ। ਇਹ ਦਾਵੇ ਕਰ ਰਹੇ ਹੋ ਕਿ ਅਸੀਂ ਬਰਾਬਰ ਦੇ ਮੌਕੇ ਦਿੰਦੇ ਹਾਂ, ਦੂਜੇ ਪਾਸੇ ਜ਼ਬਾਨ ਨੂੰ ਦਾਤਰੀ ਫੇਰ ਰਹੇ ਹੋ। ਚੋਣਾਂ ਚ ਕੀਤੇ ਗਏ ਵਾਅਦੇ ਹੁਣ ਵੀ ਯਾਦ ਰੱਖੋ। ਆਪਣੇ ਉਹ ਅਧਿਕਾਰੀ ਵੀਰ ਨੂੰ ਆਖੋ ਜਿਸ ਨੇ ਆਦੇਸ਼ ਜਾਰੀ ਕੀਤਾ ਕਿ ਅਸੀਂ ਸਿੰਧੀ ਔਰ ਪੰਜਾਬੀ ਨੂੰ ਸਕੂਲਾਂ ਚੋਂ ਹਟਾ ਰਹੇ ਹਾਂ। ਇਸ ਕਿਸਮ ਦੇ ਫੈਸਲੇ ਸ਼ੰਕੇ ਪੈਦਾ ਕਰਦੇ ਨੇ ਕਿ ਸਰਕਾਰ ਕਿਸੇ ਵੀ ਪਾਰਟੀ ਦੀ ਹੋਵੇ, ਖੇਤਰੀ ਪਛਾਣ ਮਿਟਾਉਣ ਲਈ ਸਭ ਇੱਕੋ ਜਹੇ ਨੇ। ਪਛਾਨਣਾ ਤੇ ਜਾਨਣਾ ਪਵੇਗਾ ਕਿ ਸਾਡੀ ਜ਼ਬਾਨ ਦਾ ਦੁਸ਼ਮਣ ਕਿੱਥੇ ਕਿੱਥੇ ,ਕਿਵੇਂ ਕਿਵੇਂ ਇਸ ਕਿਸਮ ਦਾ ਵਤੀਰਾ ਧਾਰਨ ਕਰ ਰਿਹਾ ਹੈ। ਭੁੱਲਿਉ ਨਾ! ਧਰਤੀ ਤੇ ਜੁਬਾਨ ਕਿਸੇ ਦੇ ਬਾਪ ਦੀ ਜਗੀਰ ਨਹੀਂ। ਨਾ ਹੀ ਮੇਰੇ ਬਾਪ ਦੀ। ਮੈਂ ਇਸ ਵਾਸਤੇ ਪੰਜਾਬੀ ਬੋਲਦਾਂ ਕਿਉਂਕਿ ਮੈਂ ਪੰਜਾਬ ਚ ਪੈਦਾ ਹੋਇਆ ,ਮੈਂ ਇਸ ਕਰਕੇ ਪੰਜਾਬੀ ਬੋਲਦਾਂ ਕਿ ਮੈਨੂੰ ਮੇਰੀ ਮਾਂ ਨੇ ,ਮੇਰੇ ਮਾਹੌਲ ਨੇ ਮੈਨੂੰ ਪੰਜਾਬੀ ਜ਼ਬਾਨ ਦੇ ਲੜ ਲਾਇਆ।

ਅਸੀਂ ਸਾਰੇ ਰਲ ਕੇ ਕੋਸ਼ਿਸ਼ ਕਰੀਏ ਕਿ ਵਿਕਾਸ ਦੇ ਮੌਕੇ ਆਪਣੇ ਬੱਚਿਆਂ ਦੇ ਮੂੰਹੋਂ ਨਾ ਖੁੱਸਣ ਦੇਈਏ।

ਸਮਝ ਲਉ ਕਿ ਤੁਸੀਂ ਸਾਡੇ ਬੱਚਿਆਂ ਕੋਲੋਂ ਲੋਰੀਆਂ ਖੋਹ ਰਹੇ ਹੋ ,ਸੁਹਾਗ ਖੋਹ ਰਹੇ ਹੋ ,ਘੋੜੀਆਂ ਖੋਹ ਰਹੇ ਹੋ।

ਉਨ੍ਹਾਂ ਬੱਚਿਆਂ ਦੇ ਮੂੰਹੋਂ ,ਜਿਹੜੇ ਬੱਚਿਆਂ ਨੇ ਇਸ ਵਿਰਾਸਤ ਨਾਲ ਜ਼ਿੰਦਗੀ ਦੇ ਸ਼ਾਹ ਅਸਵਾਰ ਬਣਨਾ ਹੈ।

ਇਸ ਵਿਰਾਸਤ ਦੇ ਸਿਰ ਦੇ ਉੱਤੇ ਬਾਕੀ ਜ਼ਬਾਨਾਂ ਸਿੱਖਣੀਆਂ ਨੇ। ਜੰਮ ਜੰਮ ਕਸ਼ਮੀਰੀ ਪੜ੍ਹਾਓ ,ਉਰਦੂ ਪੜ੍ਹਾਓ, ਹਿੰਦੀ ਪੜ੍ਹਾਓ, ਡੋਗਰੀ ਪੜ੍ਹਾਓ, ਅੰਗਰੇਜ਼ੀ ਪੜ੍ਹਾਓ ਪਰ ਪੰਜਾਬੀ ਨੂੰ ਤਿਆਗ ਕੇ ਉਸ ਖਿੱਤੇ ਦੇ ਲੋਕਾਂ ਦੀ ਉਸ ਮਰਿਆਦਾ ਨੂੰ ਠੇਸ ਨਾ ਪਹੁੰਚਾਉ। ਮਰਿਆਦਾ ਦੇ ਸਹਾਰੇ ਹੀ ਉਨ੍ਹਾਂ ਦੇ ਅੰਦਰ ਇਹ ਵਤਨ ਸਾਡਾ ਹੈ, ਇਹਨੂੰ ਮੁਹੱਬਤ ਕਰਨਾ ਸਾਡਾ ਧਰਮ ਹੈ। ਇਹ ਗੱਲ ਪੱਕੀ ਮਨ ਚਿੱਤ ਚ ਪੱਕੀ ਬਹੇਗੀ। ਇੱਥੇ ਮਸਲਾ ਮੁਸਲਮਾਨ ਦਾ ਨਹੀਂ ,ਸਿੱਖ ਦਾ ਨਹੀਂ ,ਹਿੰਦੂ ਦਾ ਨਹੀਂ ,ਇਸਾਈ ਦਾ ਨਹੀਂ ਨਾ ਕਿਸੇ ਬੋਧੀ ਪਾਰਸੀ ਦਾ ਹੈ, ਇੱਥੇ ਮਸਲਾ ਸਿਰਫ ਜ਼ੁਬਾਨ ਦਾ ਹੈ।

ਭਰਾਓ, ਜਾਗੋ, ਉੱਠੋ!

ਜੇਕਰ ਕੱਲ੍ਹ ਨੂੰ ਪਾਰਲੀਮੈਂਟ ਚ ਇਹ ਬਿੱਲ ਪਾਸ ਕਰ ਦਿੱਤਾ ਤਾਂ ਇਸ ਨੇ ਕਾਨੂੰਨ ਬਣ ਕੇ ਲਾਗੂ ਹੋਣਾ ਹੀ ਹੋਣਾ ਹੈ।

ਉਹ ਲਾਗੂ ਹੋਣ ਤੋਂ ਬਾਅਦ ਚ ਰੋਣ ਪਿੱਟਣ ਤੇ ਵਿਰੋਧ ਦਾ ਕੋਈ ਮਤਲਬ ਨਹੀਂ ਹੋਵੇਗਾ।

ਸਮੇਂ ਸਿਰ ਤੋਂ ਸੁਚੇਤ ਕਰਨ ਲਈ ਮੈਂ ਇਹ ਸ਼ਬਦ ਤੁਹਾਡੇ ਨਾਲ ਸਾਂਝੇ ਕਰ ਰਿਹਾ ਹਾਂ।

ਮਿੱਤਰ ਪਿਆਰਿਓ!

ਸਰਕਾਰਾਂ ਚਲਾਉਂਦੇ ਦੋਸਤੋ ,ਕਦੇ ਵੀ ਨਾ ਭੁੱਲੋ ਕਿ ਜ਼ਬਾਨ ਖੋਹ ਲਵੇਗੇ ਤਾਂ ਵਿਧਾਨ ਤੁਹਾਨੂੰ ਤਾਕਤ ਤਾਂ ਦੇ ਸਕਦਾ ਪਰ ਅਸਲ ਤਾਕਤ ਤੇ ਸਨਮਾਨ ਤੁਹਾਨੂੰ ਲੋਕ ਸ਼ਕਤੀ ਨੇ ਦੇਣਾ ਹੈ। ਇਸੇ ਲੋਕ ਸ਼ਕਤੀ ਦੀ ਅੱਖ ਵਿਚ ਅੱਖ ਪਾਓ। ਵਕਤ ਦੀ ਨਜ਼ਰ ਪਹਿਚਾਣੋ ਤੇ ਜ਼ਬਾਨ ਦੇ ਵਿਕਾਸ ਦੇ ਮੌਕੇ ਨਾ ਖੋਹੋ।

ਇਹ ਧਰਤੀ ਵਿਕਾਸ ਦੇ ਬਰਾਬਰ ਮੌਕੇ ਦੇਣ ਵਾਲੀ ਸਾਰਿਆਂ ਦੀ ਸਰਬਸਾਂਝੀ ਬਣ ਸਕੇਗੀ।

ਸਾਬਕਾ ਪ੍ਰਧਾਨ
ਪੰਜਾਬੀ ਸਾਹਿਤ ਅਕਾਡਮੀ
ਲੁਧਿਆਣਾ
ਸੰਪਰਕ- 98726-31199

ਉਸਨੂੰ ਸਿਰਫ ਗੁਲਾਬ ਕਹਾਂਗਾ, ਜਿਸ ਦਾ ਰੰਗ ਗੁਲਾਬੀ ਹੈ।
ਬਾਕੀ ਸਭ ਕੁਝ ਮਗਰੋਂ ਬਣਿਆ, ਮੰਡੀ ਬੜੀ ਹਿਸਾਬੀ ਹੈ।
ਗਮਲੇ ਦੇ ਵਿੱਚ ਲੱਗਿਆਂ ਨੂੰ ਤਾਂ ਧਰਤੀ ਮਾਂ ਪਹਿਚਾਣੇ ਨਾ,
ਜੋ ਪੰਜਾਬੀ ਬੋਲੇ ਖੁੱਲ੍ਹ ਕੇ, ਓਹੀ ਸਿਰਫ ਪੰਜਾਬੀ ਹੈ।

---

ਮਨ ਖਿੜਦਾ ਹੈ ਏਸ ਤਰ੍ਹਾਂ ਹੀ ਹੱਸਿਆ ਕਰ, ਮੁਸਕਾਇਆ ਕਰ ਤੂੰ।
ਸੋਚਾਂ ਦੇ ਦਰਿਆ ਵਿੱਚ ਹਰ ਦਮ, ਗੋਤੇ ਹੀ ਨਾ ਲਾਇਆ ਕਰ ਤੂੰ।
ਤੇਰੇ ਅੰਦਰ ਕਿੰਨੇ ਸਾਗਰ ਮਾਣਕ ਮੋਤੀ ਹੋਰ ਬੜਾ ਕੁਝ,
ਬਾਜ ਵਾਂਗਰਾਂ ਧਰਤੀਉਂ ਅੰਬਰ ਸੂਰਜ ਤੱਕ ਵੀ ਜਾਇਆ ਕਰ ਤੂੰ।

*-ਗੁਰਭਜਨ ਗਿੱਲ*

# ਡਾ. ਮਨਜ਼ੂਰ ਇਜ਼ਾਜ਼ ਦੀ ਸ਼ਾਇਰੀ

ਲਫ਼ਜ ਪੁਰਾਣੇ ਹੋਂਵਦੇ,
ਜੁੜਤ ਨਵੀਂ ਵਿੱਚ ਆਉਣ,
ਸਭ ਤੋਂ ਵੱਧ ਵਿਚਾਰ ਨੇ,
ਉਹ ਅਜੋਕੇ ਹੋਣ।

ਅੱਠ ਸਦੀਆਂ ਦੀ ਸ਼ਾਅਰੀ,
ਭਾਉਂਦੀ ਨਹੀਂ ਵਿੱਚ ਗੇੜ।
ਮੰਜ਼ਲੋ ਮੰਜਲੀ ਪੌੜੀਆਂ,
ਸਵਾ ਸੇਰ ਦਾ ਸੇਰ।

**ਵਾਰਿਸ ਸ਼ਾਹ ਨੂੰ ਯਾਦ ਕਰਦਿਆਂ...**
ਹੀਰ ਦਮੋਦਰ ਦਾਸ ਦੀ,
ਸਾੜਿਓਂ ਸ਼ੁਰੂ ਹੋਈ,
ਵਾਰਿਸ ਸ਼ਾਹ ਵਿਚ ਭੋਇੰਦੀ,
ਵੰਡ ਵਿਚ ਬਦਲ ਗਈ।
ਬੰਦਿਆਂ ਅੰਦਰ ਮੁਢਲਾ,
ਪਾੜ ਮੁਆਸ਼ੀ ਜਾਣ,
ਇਹੋ ਤਕਣੀ ਸਹੀ ਹੈ,
ਵਾਰਿਸ ਸ਼ਾਹ ਫੁਰਮਾਉਣ।
ਪੰਜ ਪੀਰ ਤੇ ਬਾਲ ਨਾਥ,
ਪੂਰੀ ਕਰਦੇ ਆਸ,
ਹੀਰ ਤੇ ਰਾਂਝਾ ਮਿਲ ਗਏ,
ਕਹੇ ਦਮੋਦਰ ਦਾਸ।
ਵਾਰਿਸ ਸ਼ਾਹ ਵਿੱਚ ਚਲਦੀ,
ਕਿਸੇ ਦੀ ਨਹੀਂ ਰਜ਼ਾ,
ਹੀਰ ਰਾਂਝੇ ਨੂੰ ਮਰਨ ਤੋਂ,
ਕੋਈ ਨਾ ਸਕੇ ਬਚਾ।

**ਬਾਬਾ ਬੁੱਲੇ ਸ਼ਾਹ ਨੂੰ ਯਾਦ ਕਰਦਿਆਂ...**
ਬੁਲ੍ਹੇ ਸ਼ਾਹ ਦੀ ਨਜ਼ਰ ਹੈ,
ਤੇਜ ਵਾਂਗੂੰ ਤਲਵਾਰ,
ਮਾਂ-ਪਿਊ ਸਾਕ ਕਬੀਲੜੇ,
ਸਭ ਵੇਲੇ ਦੇ ਯਾਰ,
ਜਦ ਵਰਤਾਰੇ ਟੁਟਦੇ,
ਮਾਂ ਧੀ ਵਿਚ ਵਿਗਾੜ,
ਸਾਕ ਨਹੀਂ ਕੋਈ ਖੂਨ ਦਾ,
ਗਰਜ਼ ਮੁਆਸ਼ੀ ਵਾੜ।
ਮਿੱਟੀ ਤੋਂ ਸਭ ਸਿਰਜਦਾ,
ਮਿੱਟੀ ਸਭ ਦੀ ਮਾਂ,
ਆਸਮਾਨਾਂ ਵਿੱਚ ਬਨਣ ਦੀ,
ਨਾਂ ਕੋਈ ਚਾਹ ਨਾ ਥਾਂ,
ਫਤਿਹ ਮੁਹੰਮਦ ਰਾਮ ਦਾਸ,
ਇਕੋ ਬੰਦਾ ਹੋਣ,
ਇਹੋ ਮੁਢਲੀ ਗੱਲ ਹੈ,
ਬੁਲ੍ਹੇ ਸ਼ਾਹ ਜੀ ਕਹਿਣ।

**ਸ਼ਾਹ ਹੁਸੈਨ ਨੂੰ ਯਾਦ ਕਰਦਿਆਂ...**
ਜੋਗ ਵਿਖਾਲਾ ਹੋ ਗਏ,
ਮਾਧੋ ਲਾਲ ਹੁਸੈਨ,
ਮੱਦ ਮਧੋਨਾ ਫਰਜ਼ ਕਰ,
ਪਾਉਂਦੇ ਦਿਲ ਦਾ ਚੈਨ।
ਪਹਿਲੋਂ ਆਪ ਜਗਾਵਣੀ,
ਆਪਣੇ ਅੰਦਰੋ ਨਾਰ,
ਫਿਰ ਸ਼ਾਹ ਨਜ਼ਰੀ ਆਂਵਦਾ,
ਪੈਂਦੀ ਇਸ਼ਕ ਦੀ ਮਾਰ,
ਕੱਤਣ ਵਾਲੀ ਚਰਖੜਾ,
ਅੰਦਰ ਪਿਆ ਜੰਮ,
ਬਣੇ ਹੁਸੈਨ ਨਿਮਾਨੜਾ,
ਦਿਲ ਦੇ ਮੁਕੇ ਗ਼ਮ।

**ਸੁਲਤਾਨ ਬਾਹੂ ਨੂੰ ਯਾਦ ਕਰਦਿਆਂ...**
ਮੁਲ੍ਹਾਂ ਦੇ ਸਭ ਕਾਰਨੇ,
ਪਾੜ ਨੇ ਦਿਤੇ ਪਾੜ,
ਬਾਹੂ ਜੀ ਨੇ ਖੋਲ ਕੇ,
ਦਸੇ ਸਭ ਅਸਗਾਰ।
ਬੰਦਾ ਆਪ ਜਹਾਨ ਹੈ,
ਬਾਹਰ ਹੋਰ ਨਾ ਕੋਈ,
ਆਪਣੇ ਅੰਦਰੋਂ ਲਭਣੀ,
ਚੀਜ਼ ਖੁਰਾਤੀ ਹੋਈ।

**ਬਾਬਾ ਫ਼ਰੀਦ ਜੀ ਨੂੰ ਯਾਦ ਕਰਦਿਆਂ...**
ਡੇਲੇ ਪੀਲੂ ਖਾ ਕੇ,

ਜੀਵਣ ਲਿਆ ਗੁਜਾਰ,
ਕਦੀ ਨਾ ਕੀਤੀ ਇਕ ਪੱਲ,
ਬਾਦਸ਼ਾਹਾਂ ਦੀ ਕਾਹਲ,
ਹਾਕਮ ਕਾਜ਼ੀ ਸ਼ਹਿਰ ਦੇ,
ਕਰਦੇ ਮਾਰੋ ਮਾਰ,
ਖੜ੍ਹਾ ਫਰੀਦ ਮੈਦਾਨ ਵਿਚ,
ਕਰਦਾ ਹੈ ਲਲਕਾਰ।

**ਗੁਰੂ ਨਾਨਕ ਜੀ ਨੂੰ ਯਾਦ ਕਰਦਿਆਂ...**

ਬਾਬਾ ਨਾਨਕ ਗੁਰੂ ਹੈ,
ਚੇਲਾ ਵੀ ਹੈ ਆਪ,
ਮੁਢ ਕਦੀਮੀ ਸੱਦ ਨੂੰ,
ਲਭ ਲਭ ਕਰਦਾ ਜਾਪ,
ਬੂਟੀ ਨਵੀਂ ਲਿਆਂਵਦਾ,
ਜੀਵਣ ਜਾਗ ਮਿਲਾਪ,
ਲੋਕਾਈ ਦਾ ਜ਼ਿਗਰ ਜੀ,
ਹਾਕਮਾਂ ਲਈ ਸਰਾਪ,
ਮਜ਼੍ਹਬਾਂ ਜਾਤਾਂ ਮਰਦ ਜਨ,
ਪਾੜੇ ਦਸਦਾ ਪਾਪ,
ਮੇਰ ਤੇਰ ਦੀ ਜੀਵਨੀ,
ਦਸਦਾ ਜਿਊਂਣ ਜਿਵੇਂ ਵਜ਼ਾਤ,
ਸਾਂਝੀ ਕਤ ਨੂੰ ਚੁਕਣਾ,
ਬੰਦਿਆਈ ਦਾ ਮਾਪ,
ਵੰਡੋ ਜੋ ਕੁਝ ਕੋਲ ਹੈ,
ਨਾਨਕ ਕਰੇ ਆਲਾਪ।

**ਹਾਫਿਜ਼ ਬਰਖੁਰਦਾਰ ਨੂੰ ਯਾਦ ਕਰਦਿਆਂ...**

ਨਵੀਆਂ ਰਮਜ਼ਾਂ ਸਿਰਜਦਾ,
ਮੰਜਰ ਨਵੇਂ ਤਿਆਰ,
ਕਾਂਵਾ ਚਿੱਟੇ ਦਸਦਾ,
ਕਲਮ ਉਹਦਾ ਪੁਰਕਾਰ,
ਇਹਦੇ ਨਕਸ਼ ਉਘੇੜਦਾ,
ਜਿਸਦੀ ਕਿਸੇ ਨਾ ਸਾਰ,
ਆਸ਼ਿਕ ਤੇ ਵਰਿਆਮ ਦੀ,
ਕਬਰ ਕਰੇ ਤਿਆਰ,
ਫਨ ਆਪਣੇ ਦਾ ਬਾਦਸ਼ਾਹ,
ਜਿਸਦੀ ਲੰਮੀ ਮਾਰ,
ਕੋਈ ਹੋਰ ਨਾ ਹੋਵਣਾ,
ਹਾਫ਼ਿਜ ਬਰਖੁਰਦਾਰ।

**ਮੀਆਂ ਮੁਹੰਮਦ ਬਖ਼ਸ਼ ਨੂੰ ਯਾਦ ਕਰਦਿਆਂ...**

ਮੀਆਂ ਮੁਹੰਮਦ ਬਖ਼ਸ਼ ਹੋਣ,
ਸ਼ਾਇਰ ਤੇ ਨੱਕਾਦ,
ਸ਼ੇਰ ਸੁਖਣ ਦੀ ਜਾਂਚ ਵੀ,
ਨਾਲੇ ਨਾਲ ਸੁਆਦ,
ਜੋ ਚਿੱਠੀਆਂ ਵਿਚ ਲਿਖਿਆ,
ਉਹਦਾ ਨਹੀਂ ਜੁਵਾਬ,
ਕਿੱਸਾ ਲਿਆ ਫ਼ਾਰਸੀ,
ਘੜ੍ਹਿਆ ਜਿਉਂ ਪੰਜਾਬ,
ਅਉਖਾ ਵੇਲਾ ਉਹਨਾਂ ਦਾ,
ਚਾਰੋਂ ਤਰਫੋਂ ਮਾਰ,
ਅੰਗਰੇਜ਼ੀ ਸਰਕਾਰ ਦੀ,
ਉਰਦੂ ਦੀ ਭਰਮਾਰ,
ਕਰਨਾ ਵੇਰਵਾ ਸ਼ਾਇਰਾਂ,
ਉਹਨਾਂ ਬਣਾਈ ਰੀਤ,
ਅਸੀਂ ਵੀ ਉਸ ਤੇ ਚੱਲ ਕੇ,
ਕੀਤੀ ਏ ਪਰਤੀਤ।
ਰੋਹੀ ਦੇ ਸਭ ਬਾਲੜੇ,
ਖੁਆਜ਼ਾ ਗੁਲਾਮ ਫ਼ਰੀਦ,
ਕੁਦਰਤ ਖਲਕਤ ਥੱਲਦੀ,
ਕਰਨ ਅਵਲੜੀ ਦੀਦ,
ਪਹਿਲੇ ਸ਼ਾਇਰ ਜਿਨਾਂ ਨੇ,
ਫਿਤਰਤ ਤੇ ਲਿਖਿਆ,
ਥੱਲਦੀ ਇੱਕ ਇੱਕ ਪੋਰ ਨੂੰ,
ਰੂਹ ਅੰਦਰ ਚਖਿਆ,
ਨਾਜ਼ਕ ਨਾਜ਼ ਜਟੇਟਿਆਂ,
ਜ਼ਿਲ ਦੀ ਅੱਖ ਤਕਿਆਂ,
ਬੈਠ ਮਸੀਤੇ ਰਾਗ ਸੁਣ,
ਰੂਹ ਅੰਦਰ ਰਚਿਆ,
ਹਰ ਮਜ਼ਹਬ ਦਾ ਆਦਮੀ,
ਉਹਨਾਂ ਦਾ ਰਸਿਆ,
ਕਾਫ਼ੀ ਐਸੀ ਲਿਖ ਗਏ,
ਖਲਕਤ ਹੋਈ ਫਿਦਾ।

# ਦੋ ਗਜ਼ਲਾਂ

*– ਡਾ: ਸੁਗਰਾ ਸੱਦਫ*



1.

ਇਸ਼ਕ ਸਮੁੰਦਰ ਤਰ ਕੇ ਵੇਖਾਂ।
ਇੰਜ ਵੀ ਪੈਂਡਾ ਕਰ ਕੇ ਵੇਖਾਂ।

ਜੀਅ ਕਰਦਾ ਏ ਆਪਣੇ ਅੱਥਰੂ,
ਉਹਦੀ ਅੱਖ ਵਿੱਚ ਧਰ ਕੇ ਵੇਖਾਂ।

ਤੈਨੂੰ ਵੇਖ ਕੇ ਜੀਅ ਪੈਨੀਂ ਆਂ,
ਜੇ ਆਖੇਂ ਤਾਂ ਮਰ ਕੇ ਵੇਖਾਂ।

ਜਿੱਤਣ ਵਾਲਿਆ ਵੇਖ ਰਹੀ ਆਂ,
ਆਖਿਆ ਸੀ ਤੂੰ ਹਰ ਕੇ ਵੇਖਾਂ।

ਤੇਰੀ ਤਾਂਘ ਦੀ ਉਂਗਲੀ ਫੜ ਕੇ,
ਪੰਧ ਅਵੱਲਾ ਕਰ ਕੇ ਵੇਖਾਂ।

ਸਾਰੇ ਤੈਨੂੰ ਰੱਜ ਰੱਜ ਵੇਖਣ,
ਮੈਂ ਦੁਨੀਆ ਤੋਂ ਡਰ ਕੇ ਵੇਖਾਂ।

ਨੈਣਾਂ ਦੀ ਝੋਲੀ ਵਿੱਚ ਮੁੱਖੜਾ,
ਏਧਰ ਕਰ ਮੈਂ ਭਰ ਕੇ ਵੇਖਾਂ।

ਵੇਲਾ ਦੂਜਾ ਪੈਰ ਨਾ ਚੁੱਕੇ,
ਮੈਂ ਜੇ ਹਾਉਕਾ ਭਰ ਕੇ ਵੇਖਾਂ।

2.

ਅੱਖ ਨਿਮਾਣੀ ਸੁੰਞ ਮ ਸੁੰਞੀ ਖਾਲੀ ਪੱਲੇ ਹੋਏ।
ਸੁਫਨੇ ਵੇਚਣ ਵਾਲਿਆਂ ਪਿੱਛੇ, ਨੱਸ ਨੱਸ ਝੱਲੇ ਹੋਏ।

ਉਹਦੇ ਵੱਲੇ ਤਖਤ ਮੁਰਾਦਾਂ,ਸ਼ਮਲੇ, ਚਾਨਣ ਰੋਜ਼ੀ,
ਫ਼ਿਕਰਾਂ, ਭੁੱਖਾਂ ਤੇ ਜਗਰਾਤੇ ਸਾਡੇ ਵੱਲੇ ਹੋਏ।

ਵੇਖ ਰਹੀ ਆਂ ਅੱਜ ਨਵਾਂ ਈ ਇਕਲਾਪੇ ਦਾ ਰੰਗ,
ਇੱਕੋ ਘਰ ਦੇ ਸਾਰੇ ਜੀਅ ਨੇ 'ਕੱਲ੍ਹੇ 'ਕੱਲ੍ਹੇ ਹੋਏ।

ਰੋਟੀ ਦੀ ਥੁੜ ਹੈ ਤੇ ਛੱਲਾ, ਪਿੱਤਲ ਦਾ ਮੁੱਲ ਪਿੱਤਲ,
ਚੁੱਲ੍ਹੇ ਦੇ ਵਿੱਚ ਪਾਵਾਂ ਤੇਰੇ ਤੋਹਫੇ ਘੱਲੇ ਹੋਏ।

ਬਾਰੀ ਖੋਲ੍ਹ ਕੇ ਵੇਖੀ ਜਾਵਾਂ, ਜਿੰਨ ਫਿਰਿਆ ਏ ਕੋਈ,
ਖੌਫ ਦੇ ਹੱਥੋਂ ਕਿੱਸਰਾਂ ਖਾਲੀ ਗਲੀ ਮੁਹੱਲੇ ਹੋਏ।

ਉਹ ਕਹਿੰਦਾ ਸੀ ਮੇਰੀ ਗੱਲ ਤੇ ਹੀ ਭਰਵਾਸਾ ਰੱਖੀਂ,
ਕੰਮ ਸਵੱਲੇ ਹੋ ਜਾਵਣਗੇ, ਕੰਮ ਸਵੱਲੇ ਹੋਏ?

ਹੁੱਕਾ ਠੰਢਾ ਹੋ ਜਾਵਣ ਤੇ, ਜੁੱਸਾ ਵਿੰਨ੍ਹਣ ਵਾਲਾ,
ਚਾਹੁੰਦਾ ਏ ਕਿ ਹਰ ਥਾਂ ਉਹਦੀ ਬੱਲੇ ਬੱਲੇ ਹੋਏ।


ਡਾਇਰੈਕਟਰ ਜਨਰਲ
ਪੰਜਾਬ ਇੰਸਟੀਚਿਊਟ ਆਫ ਲੈਂਗੁਏਜਜ ਐਂਡ
ਕਲਚਰ(ਪਿਲਾਕ)
ਲਾਹੌਰ ਪਾਕਿਸਤਾਨ


## ਜ਼ਰੂਰੀ ਸੂਚਨਾ

ਵਰਿਆਮ ਦੇ ਪਾਠਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਕਰੋਨਾ ਮਹਾਮਾਰੀ ਦੇ ਚਲਦਿਆਂ ਸ੍ਰੀ ਭੈਣੀ ਸਾਹਿਬ ਵਿਖੇ ਇਸ ਸਾਲ ਅੱਸੂ ਦੇ ਮੇਲੇ ਦੀ ਇੱਕਤਰਤਾ ਨਹੀਂ ਹੋ ਰਹੀ, ਜਿਸ ਕਰਕੇ ਵਰਿਆਮ ਦਾ ਸਟਾਲ ਨਹੀਂ ਲਗ ਸਕੇਗਾ। ਸੋ ਪਾਠਕ ਆਪਣੇ ਚੰਦੇ ਵਰਿਆਮ ਦੇ ਬੈਂਕ ਅਕਾਊਂਟ ਵਿੱਚ ਜਮਾ ਕਰਵਾ ਕੇ ਫ਼ੋਨ ਰਾਹੀਂ ਸਾਨੂੰ ਸੂਚਿਤ ਕਰ ਦੇਣ। ਉਨ੍ਹਾਂ ਨੂੰ ਫੋਨ ਤੇ ਹੀ ਰਸੀਦ ਭੇਜ ਦਿੱਤੀ ਜਾਵੇਗੀ। ਅਗਲਾ ਅੰਕ (ਨਵੰਬਰ 2020) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ ਹੋਵੇਗਾ। ਇਸ ਅੰਕ ਵਾਸਤੇ ਇਸ਼ਤਿਹਾਰ/ਵਧਾਈਆਂ ਅਤੇ ਸਹਿਯੋਗ ਹੇਠ ਲਿਖੇ ਈ-ਮੇਲ ਪਤੇ ਤੇ ਭੇਜੇ ਜਾਣ ਦੀ ਕਿਰਪਾ ਕੀਤੀ ਜਾਵੇ। ਈ-ਮੇਲ ਐਡਰੈਸ ਅਤੇ ਬੈਂਕ ਅਕਾਊਂਟ ਦਾ ਵੇਰਵਾ ਇਸ ਪ੍ਰਕਾਰ ਹੈ :-

**WARYAM Current A/C No.**
**607201010050208**
**IFSC/RTGS Code :UBIN0560723**
**Union Bank of India Rama Mandi Jalandhar City**
**E-mail : editor@waryam.com,**
**drrajwant@waryam.com,**
**jagdishsinghwariam@gmail.com**
**drrajwant@gmail.com**

# ਭੁਪਿੰਦਰ ਕੌਰ ਪ੍ਰੀਤ ਦੀਆਂ ਦੋ ਕਾਵਿ ਰਚਨਾਵਾਂ

ਮੰਗੇ ਮੈਂ
ਤੇਰੇ ਤੋਂ ਥੋੜ੍ਹੇ ਜਿਹੇ ਸ਼ਬਦ
ਤੂੰ ਮੈਨੂੰ ਪੂਰੇ ਦਾ ਪੂਰਾ ਗੀਤ ਬਣਾ ਦਿੱਤਾ।

ਮੈਂ ਤੇਰੇ ਤੋਂ ਸੁਰ ਮੰਗਿਆ
ਤੂੰ ਮੈਨੂੰ ਸੰਗੀਤ ਬਣਾ ਦਿੱਤਾ।

ਮੰਗੀਆਂ ਮੈਂ ਕਣੀਆਂ
ਜੜ੍ਹਾਂ ਆਪਣੀਆਂ ਨੂੰ
ਹਰਿਆਂ ਕਰਨ ਲਈ
ਤੂੰ ਸਾਵਣ ਮੇਰੇ ਉੱਤੇ ਵਰ੍ਹਾ ਦਿੱਤਾ।

ਮੰਗੇ ਮੈਂ ਖੰਭ ਤੇਰੇ ਤੋਂ
ਕੁਝ ਕੁ ਦੂਰ ਉੱਡਣ ਲਈ
ਤੂੰ ਬਿਨਾਂ ਖੰਭਾਂ ਤੋਂ ਹੀ
ਮੈਨੂੰ ਉੱਡਣ ਲਾ ਦਿੱਤਾ।

ਕਿਵੇਂ ਕਰਾਂ ਸ਼ੁਕਰਾਨਾ ਤੇਰਾ
ਮੇਰੇ ਪਿਤਾ !
ਮੇਰੇ ਧੁਰ ਅੰਦਰ ਤੂੰ ਦੀਪ ਜਗਾ ਦਿੱਤਾ।

ਜਦ–
ਸ਼ਬਦ ਗੀਤ ਬਣ ਜਾਣ

ਗੀਤ ਅਲਾਪ...
ਅਲਾਪ ਰਾਗ ਵਿਚ ਲਹਿ ਜਾਣ

ਰਾਗ ਦੀਪ ਜਗਾਉਣ
ਤੂੰ ਉਦੋਂ ਆਵੀਂ।

ਤੂੰ ਉਦੋਂ ਆਵੀਂ
ਜਦ–
ਵੀਣਾ ਦੀ ਹਰ ਤਾਰ
ਛਿੜ ਜਾਵੇ
ਮੇਰੇ ਧੁਰ ਅੰਦਰ ਲਹਿ ਜਾਵੇ।

ਮੇਘ ਬਾਰਿਸ਼ ਬਣ ਜਾਵੇ
ਥਲ ਜਲ-ਜਲ ਕਰ ਜਾਵੇ
ਤੂੰ ਉਦੋਂ ਆਵੀਂ।

ਤੂੰ ਆਵੀਂ ਉਦੋਂ
ਜਦ ਸਵਾਸ ਖ਼ੁਸ਼ਬੂ ਹੋ ਜਾਵੇ
ਬਸ ਨਾਮ ਤੇਰਾ ਹੋ ਜਾਵੇ
ਤੂੰ ਆਵੀਂ ਉਦੋਂ।

ਸੰਪਰਕ: 9646310754

## ਕੌਣ

–ਅਕਮਲ ਬੱਟ (ਇਸਲਾਮਾਬਾਦ)

ਕਿਸੇ ਤੇ ਜਾਨ ਲੁਟਾਵੇ ਕੌਣ?
ਕਿਸੇ ਦਾ ਭਾਰ ਵੰਡਾਵੇ ਕੌਣ?

ਮੰਜ਼ਲ ਦੂਰ ਤੇ ਰਸਤਾ ਮੁਸ਼ਕਿਲ,
ਸਾਡਾ ਸਾਥ ਨਿਭਾਵੇ ਕੌਣ?

ਤੇਰੇ ਸਾਰੇ ਝੂਠੇ ਵਾਅਦੇ,
ਤੈਨੂੰ ਯਾਦ ਕਰਾਵੇ ਕੌਣ?

ਸਾਰੇ ਪਾਸੇ ਘੁੱਪ ਹਨੇਰਾ,
ਚਾਨਣ ਬਣ ਕੇ ਆਵੇ ਕੌਣ?

ਜਿਸ ਨੇ ਸਾਡੀ ਖਬਰ ਨਾ ਲੀਤੀ,
ਉਸ ਵੱਲ ਹੱਥ ਉਠਾਵੇ ਕੌਣ?

ਰਾਹੋਂ ਉਖੜੇ ਵਲੀ ਅਖਾਂਦੇ,
ਸਾਨੂੰ ਰਾਹ ਦਿਖਾਵੇ ਕੌਣ?

ਦਿਨ ਤੇ ਕੱਲਿਆਂ ਲੰਘ ਜਾਂਦਾ ਏ,
ਰਾਤ ਦਾ ਕੱਲ ਵੰਡਾਵੇ ਕੌਣ?

ਜਿਸ ਪਲ ਤੈਨੂੰ ਚਾਹ ਸੀ ਸਾਡੀ,
ਉਹਨੂੰ ਮੋੜ ਲਿਆਵੇ ਕੌਣ?

# ਰੋਟੀ

-ਅਮਰਦੀਪ ਕੌਰ ਲੱਕੀ

ਵਿਕਦਾ ਬਚਪਨ ਵਿਕਦੀ ਜਵਾਨੀ
ਬੁਢਾਪਾ ਵੀ ਵਿਕਾਏ ਰੋਟੀ
ਵਿਕਣ ਸਰੀਰ ਵਿਕਣ ਜ਼ਮੀਰਾਂ
ਕੀ ਕੀ ਰੰਗ ਵਿਖਾਏ ਰੋਟੀ

ਕਿਸੇ ਨੂੰ ਚੰਨ ਵਿੱਚ ਨਜ਼ਰੀ ਆਂਦੀ
ਥੱਲੇ ਕੋਈ ਲੈ ਆਏ ਰੋਟੀ
ਸੁਪਨਿਆਂ ਵਿੱਚ ਵੀ ਰੋਟੀ ਦਿਸਦੀ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਰੋਟੀ ਖ਼ਾਤਰ ਸਕੂਲ ਹੈ ਜਾਂਦਾ
ਕਿਸੇ ਦਾ ਸਕੂਲ ਛੁਡਾਏ ਰੋਟੀ
ਕੋਈ ਜਾਣਾ ਚਾਹੁੰਦੈ ਜਾ ਨਹੀਂ ਪਾਂਦਾ
ਕੀ ਕੀ ਰੰਗ ਵਿਖਾਏ ਰੋਟੀ

ਕਿਸੇ ਨੂੰ ਪੱਥਰ ਕੁੱਟ ਕੇ ਮਿਲਦੀ
ਕਿਸੇ ਤੋਂ ਗੰਦ ਹੂੰਝਾਏ ਰੋਟੀ
ਦਿਨ ਰਾਤ ਨੇ ਇੱਕ ਕਰ ਦਿੰਦੇ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਰੋਟੀ ਖ਼ਾਤਰ ਮਾਰੇ ਡਾਕੇ
ਕਿਸੇ ਤੋਂ ਹੱਥ ਅੱਡਾਏ ਰੋਟੀ
ਕਿਸੇ ਦੇ ਟੁੱਕਰ ਕਾਂ ਖੋਹ ਲੈਂਦੇ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਬਹੀਆਂ ਆਖ ਹੈ ਸੁੱਟ ਦਿੰਦਾ
ਕੋਈ ਚੁੰਮ ਮੱਥੇ ਨਾਲ ਲਾਏ ਰੋਟੀ
ਕਿਸੇ ਨੂੰ ਕਦਰ ਨਾ ਕੋਈ ਸ਼ੁਕਰ ਮਨਾਵੇ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਕੁੱਤਿਆਂ ਤੋਂ ਖੋਹ ਕੇ ਖਾਂਦਾ
ਹੰਝੂ ਉਦੋਂ ਵਹਾਏ ਰੋਟੀ
ਮਨੁੱਖਤਾ ਸ਼ਰਮਸਾਰ ਹੋ ਜਾਂਦੀ
ਕੀ ਕੀ ਰੰਗ ਵਿਖਾਏ ਰੋਟੀ

ਕਿਸੇ ਲਈ ਜ਼ਹਿਰ ਬਣ ਜਾਏ
ਡਾਕਟਰ ਬੰਦ ਕਰਾਏ ਰੋਟੀ
ਕਿਸੇ ਨੂੰ ਖਾਣੀ ਨਸੀਬ ਨਾ ਹੁੰਦੀ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਰੋਟੀ ਤੇ ਰਾਜਨੀਤੀ ਕਰਦਾ
ਕਿਸੇ ਨੂੰ ਰਾਜ ਦਿਵਾਏ ਰੋਟੀ
ਕਿਸੇ ਤੋਂ ਖੋਹ ਲੈਂਦੀ ਸਿੰਘਾਸਨ
ਕੀ ਕੀ ਰੰਗ ਵਿਖਾਏ ਰੋਟੀ

ਕੋਈ ਪਾਣੀ ਪੀ ਕੇ ਹੀ ਸੌਂ ਜਾਂਦਾ
ਕਿਸੇ ਦਾ ਪੇਟ ਵਧਾਏ ਰੋਟੀ
ਕਰੋ ਦੁਆ ਲੱਕੀ ਨਾਲ ਸਾਰੇ
ਸਭ ਨੂੰ ਹੀ ਮਿਲ ਜਾਏ ਰੋਟੀ

# ਬੰਗਲੌਰ ਦਾ ਨਜ਼ਾਰਾ

-ਜਸਵੀਰ ਸਿੰਘ ਮੌਜੀ ਧਰਮਪੁਰਾ



ਕਦੇ ਕਦੇ ਟੂਰ ਮੇਰਾ ਲੱਗੇ ਸਾਲ ਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਭੋਜਨ ਸੁਆਦੀ ਜ਼ਿੰਦਗੀ ਨੂੰ ਜੀਣ ਲਈ
ਸ਼ੁੱਧ ਅਤੇ ਮਿੱਠਾ ਪਾਣੀ ਮਿਲੇ ਪੀਣ ਲਈ
ਭੋਜਨ ਸਵੱਛ ਸਾਰੇ ਦੁੱਖ ਟਾਲਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਵਧੀਆ ਟਰੇਨਾਂ ਤੇ ਜਹਾਜ਼ ਜਾਂਦੇ ਐ
ਤੱਤਾ ਠੰਡਾ ਦਾਲ ਰੋਟੀ ਵਿੱਚੇ ਖਾਂਦੇ ਐ
ਲੱਗਦਾ ਨਾ ਪਤਾ ਗਰਮੀ ਸਿਆਲ ਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਪਾਤਸ਼ਾਹ ਦੇ ਰੱਜ ਕੇ ਦੀਦਾਰ ਕਰੀ ਦੇ
ਨਾਰੀਅਲ ਤਾਜੇ ਤੇ ਸਵਾਦ ਗਰੀ ਦੇ
ਸਮਾ ਇਹ ਸੁਨਹਿਰੀ ਹਰ ਕੋਈ ਭਾਲਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਸਾਂਬਰ ਤੇ ਚੌਲ ਨਾਲੇ ਮੁੱਦਾ ਖਾਣ ਨੂੰ
ਸਿਹਤ ਲਈ ਵਧੀਆ ਤੇ ਸੁੱਖ ਜਾਨ ਨੂੰ
ਚੰਗੀ ਤਰ੍ਹਾਂ ਗੈਸ ਤੇ ਤੇਜ਼ਾਬ ਜਾਲਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਰਾਗੀ ਵਾਲੀ ਰੋਟੀ ਖੀਰੇ ਦਾ ਸਲਾਦ ਆ
ਰੁੱਖਾਂ ਮਿੱਸਾ ਖਾ ਕੇ ਘੁੰਮਦੇ ਅਜ਼ਾਦ ਆ
ਬੜਾ ਮਜਾ ਆਵੇ ਕੁਲਥੀ ਦੀ ਦਾਲ ਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਭਾਂਤ ਭਾਂਤ ਦੇ ਨੇ ਅੰਬ ਭਰੇ ਰਸ ਦੇ
ਚਾਵਾਂ ਨਾਲ ਚੂਪ ਚੂਪ ਲੈਂਦੇ ਚਸਕੇ
ਸੀਤਾ ਫਲ ਅਤੇ ਚੀਕੂ ਹੈ ਕਮਾਲ ਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਔਲੇ ਤੇ ਅੰਜੀਰ ਬੜੇ ਸਿਹਤਮੰਦ ਨੇ
ਪੇਟ ਸਾਫ ਹੁੰਦਾ ਕੱਢ ਦੇਂਦੇ ਗੰਦ ਨੇ
ਵਧੀਆ ਪਪੀਤਾ ਸਾਰੇ ਦੁੱਖ ਟਾਲਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

ਚੰਦਨ ਦੇ ਬਾਗ ਖੁਸ਼ਬੂ ਖਿਲਾਰਦੇ
ਅੰਗੂਰਾਂ ਵਾਲੇ ਗੁੱਛੇ ਮੌਜੀਆ ਵੰਗਾਰਦੇ
ਫੁੱਲਾਂ ਦਾ ਬਗੀਚਾ ਲਪਟਾਂ ਵਖਾਲਦਾ
ਕਿਤੇ ਨਹੀਂ ਨਜ਼ਾਰਾ ਬੰਗਲੌਰ ਨਾਲ ਦਾ।

# ਮੇਰੇ ਉਸਤਾਦ ਪੰਡਿਤ ਵਿਸ਼ਨੂੰ ਕਾਲੀਆ

**-ਬਲਵਿੰਦਰ 'ਬਾਲਮ' ਗੁਰਦਾਸਪੁਰ**

ਮੇਰੇ ਸਾਹਿਤਕ ਉਸਤਾਦ ਸਨ ਪੰਡਿਤ ਵਿਸ਼ਨੂੰ ਕਾਲੀਆ ਜੀ। ਪਤਲਾ-ਦੁਬਲਾ ਲੰਬੇ ਕਦ-ਕਾਠ ਦਾ ਸਰੀਰ। ਗੋਰਾ ਰੰਗ। ਬਿੱਲੀਆਂ ਅੱਖਾਂ। ਤੀਰ-ਕਮਾਨੀ ਭਵਾਂ। ਫੁਰਤੀਲੀ ਚਾਲ। ਚੁਸਤ ਬੋਲਚਾਲ। ਹਿੰਦੀ, ਪੰਜਾਬੀ, ਉਰਦੂ, ਫ਼ਾਰਸੀ, ਤੇ ਅੰਗਰੇਜ਼ੀ ਦੇ ਵਿਦਵਾਨ ਸਾਹਿਤਕਾਰ। ਉਰਦੂ, ਹਿੰਦੀ, ਪੰਜਾਬੀ ਦੇ ਨਾਮਵਰ ਸ਼ਾਇਰ।

ਅਮੂਮਨ ਕੁੜਤੇ-ਪਜਾਮੇ ਦੇ ਨਾਲ ਕਸ਼ਮੀਰੀ ਟੋਪੀ ਪਹਿਨਦੇ ਤੇ ਵਿਸ਼ੇਸ਼ ਸਮਾਗਮਾਂ ਵਿੱਚ ਚੂੜੀਦਾਰ ਪਜਾਮਾਂ, ਕੁੜਤਾ, ਉਪਰੋਂ ਦੀ ਜਚਵੀਂ ਅਚਕਨ, ਜਿਸਦੇ ਅੰਦਰ-ਬਾਹਰ ਜੇਬਾਂ ਹੁੰਦੀਆਂ। ਸਿਰ ਉੱਪਰ ਸਫ਼ੇਦ ਮਾਇਆਦਾਰ ਤੁਰਲੇ ਵਾਲੀ ਪਗੜੀ। ਸਿਰ ਦੇ ਵਿੱਚਕਾਰ ਕੁੱਲਾ ਰੱਖ ਕੇ ਪਗੜੀ ਬੰਨਦੇ। ਪਗੜੀ ਦੇ ਉੱਪਰ ਲਿਫ਼ਾਫ਼ੇਦਾਰ ਤੁਰਲਾ ਅਤੇ ਪਗੜੀ ਦੇ ਪਿਛਲੇ ਪਾਸੇ ਲੰਬਾ ਲੜ ਛੱਡਦੇ ਸੀ। ਪੈਰਾਂ ਵਿੱਚ ਕਾਲੇ ਰੰਗ ਦਾ ਜਲਸਾ (ਪੰਜਾਬੀ ਜੁੱਤੀ) ਪਹਿਨਦੇ। ਇੱਕ ਰੋਅਬਦਾਰ ਸ਼ਖ਼ਸੀਅਤ ਦੇ ਮਾਲਿਕ। ਹਲੀਮੀ ਤੇ ਕੁਦਰਤਨ ਦਾ ਸੁਮੇਲ।

ਜਦੋਂ ਮੈਂ ਉਨ੍ਹਾਂ ਨੂੰ ਆਪਣਾ ਉਸਤਾਦ ਧਾਰਿਆ, ਓਦੋਂ ਉਹ ਸੀ.ਆਈ.ਡੀ. ਵਿਭਾਗ 'ਚੋਂ ਬਤੌਰ ਇਕ ਅਫ਼ਸਰ ਸੇਵਾ ਮੁਕਤ ਹੋ ਚੁੱਕੇ ਸਨ। ਉਮਰ ਹੋਊ ਕੋਈ 70 ਸਾਲਾਂ ਦੇ ਕਰੀਬ। ਮੈਂ ਓਦੋਂ ਨਵੀਂ-ਨਵੀਂ ਗ਼ਜ਼ਲ ਲਿਖਣੀ ਸ਼ੁਰੂ ਕੀਤੀ ਸੀ।

ਜਦੋਂ ਮੈਂ ਉਨ੍ਹਾਂ ਨੂੰ ਆਪਣਾ ਉਸਤਾਦ ਧਾਰਿਆ ਤਾਂ ਉਨ੍ਹਾਂ ਨੇ ਆਪਣੇ ਘਰ ਵਿੱਚ ਇੱਕ ਛੋਟੀ ਜਿਹੀ ਸਾਹਿਤਕ ਮਿਲਣੀ ਬੁਲਾਈ, ਜਿਸ ਵਿੱਚ ਸ਼ਹਿਰ ਦੇ ਨਾਮਵਰ ਸ਼ਾਇਰ ਬੁਲਾਏ। ਉਸ ਸਮੇਂ ਮੈਂ ਉਸਤਾਦ ਜੀ ਨੂੰ ਇੱਕ ਪਗੜੀ, ਗੁੜ੍ਹ ਦੀ ਪੇਸੀ ਅਤੇ ਇੱਕ ਰੁਪਿਆ ਨਤਮਸਤਕ ਹੋ ਕੇ ਭੇਟ ਕੀਤਾ।

ਮੈਨੂੰ ਗ਼ਜ਼ਲ ਦੀ ਬੁਨਿਆਦੀ ਤਕਨੀਕ, ਬਹਿਰ, ਵਜਨ, ਪ੍ਰਤੀਕ-ਬਿੰਬ ਆਦਿ ਦੀ ਕੋਈ ਜਾਣਕਾਰੀ ਨਹੀਂ ਸੀ। ਵੈਸੇ ਮੈਂ ਉਸਤਾਦ ਜੀ ਦਾ ਨਾਂਅ ਅਖ਼ਬਾਰਾਂ ਵਿੱਚ ਪੜ੍ਹਦਾ ਹੁੰਦਾ ਸੀ।

ਇੱਕ ਦਿਨ ਮੈਂ ਉਸਤਾਦ ਜੀ ਦੇ ਘਰ ਚਲਾ ਗਿਆ। ਸਾਡੇ ਘਰ ਤੋਂ ਉਨ੍ਹਾਂ ਦੇ ਘਰ ਦਾ ਫਾਸਲਾ ਲਗਭਗ 5 ਕੁ ਮਿੰਟਾਂ ਦਾ ਹੋਵੇਗਾ। ਸਿਰਫ਼ ਇੱਕ ਸੜਕ ਪਾਰ ਕਰਕੇ ਦੂਸਰੀ ਗਲੀ ਵਿੱਚ ਉਨ੍ਹਾਂ ਦਾ ਘਰ ਸੀ। ਉਨ੍ਹਾਂ ਦਾ ਸਾਧਾਰਣ ਘਰ ਸੀ। ਪਰ ਇੰਨਾ ਜ਼ਿਆਦਾ ਸਾਫ਼-ਸੁਥਰਾ ਕਿ ਸਫ਼ਾਈ ਵਜੋਂ ਇੱਕ ਮੰਦਿਰ ਦੀ ਤਰ੍ਹਾਂ ਪ੍ਰਤੀਤ ਹੁੰਦਾ, ਜਿਵੇਂ ਕੋਈ ਪ੍ਰਾਚੀਨ ਮੰਦਿਰ ਹੋਵੇ।

ਉਨ੍ਹਾਂ ਦਾ ਘਰ ਗਲੀ ਦੇ ਖੱਬੇ ਪਾਸੇ ਸੀ। ਘਰ ਦੇ ਬਾਹਰ ਦੋ ਪਲਟਿਆਂ ਵਾਲੇ ਦਰਵਾਜ਼ੇ ਦੇ ਸੱਜੇ-ਖੱਬੇ ਛੋਟੇ-ਛੋਟੇ ਦੋ ਕਮਰੇ। ਵਿੱਚਕਾਰ ਗਲੀਨੁਮਾ ਰਸਤਾ ਤੇ ਅੱਗੇ ਛੋਟਾ ਜਿਹਾ ਵਿਹੜਾ। ਵਿਹੜੇ ਦੇ ਨਾਲ ਪਿੱਛੇ ਦੋ ਕਮਰੇ। ਵਿਹੜੇ ਦੇ ਸੱਜੇ ਪਾਸੇ ਛੋਟੀ ਜਿਹੀ ਰਸੋਈ। ਰਸੋਈ ਦੇ ਨਾਲ ਨਲਕਾ ਤੇ ਨਾਲ ਗੁਸਲਖ਼ਾਨਾ। ਖੱਬੇ ਪਾਸੇ ਛੋਟਾ ਜਿਹਾ ਸਟੋਰ। ਬਸ ਏਨਾ ਕੁ ਘਰ ਸੀ ਉਸਤਾਦ ਜੀ ਦਾ। ਛੱਤਾਂ ਛਤੀਰੀਆਂ ਤੇ ਬਾਲਿਆਂ ਦੀਆਂ। ਕੁਲ ਮਿਲਾ ਕੇ ਛੋਟੇ ਜਿਹੇ ਚਾਰ ਕੁ ਮਰਲਿਆਂ ਦਾ ਘਰ। ਵਿਹੜੇ ਵਿੱਚ ਲੱਕੜ ਦਾ ਸਾਧਾਰਣ ਤਖ਼ਤਪੋਸ਼, ਜਿਸ ਉੱਪਰ ਇੱਕ ਸਾਫ਼-ਸੁਥਰੀ ਦਰੀ (ਚਟਾਈ) ਵਿਛੀ ਹੋਈ ਹੁੰਦੀ ਸੀ। ਤਖ਼ਤਪੋਸ਼ ਦੇ ਵਿੱਚਕਾਰ ਸੈਂਚੀ ਉੱਪਰ ਗੀਤਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਲੋਕਾਂ ਦੀ ਪੋਥੀ ਦਾ ਪ੍ਰਕਾਸ਼ ਮੌਕੇ-ਮੌਕੇ ਮੁਤਾਬਿਕ ਹੁੰਦਾ ਰਹਿੰਦਾ। ਇਹ ਧਾਰਮਿਕ ਪਵਿੱਤਰ ਕਾਰਜ ਉਨ੍ਹਾਂ ਦੀ ਪਤਨੀ ਵਲੋਂ ਹੁੰਦਾ ਸੀ।

ਉਸਤਾਦ ਜੀ ਦੀ ਪਤਨੀ ਧਾਰਮਿਕ ਖ਼ਿਆਲਾਂ ਦੀ ਅਤੇ ਸ਼ਹਿਰ ਦੇ ਸਭ ਤੋਂ ਅਮੀਰ ਮਹੰਤਾਂ ਦੀ ਧੀ ਸੀ। ਉਨ੍ਹਾਂ ਦੀ ਸਫ਼ੇਦ ਸਾੜ੍ਹੀ, ਦੁੱਧ ਚਿੱਟੇ ਵਾਲ। ਗੋਰਾ ਚਿੱਟਾ ਰੰਗ। ਦਰਮਿਆਨਾ ਕੱਦ। ਹਸੂੰ-ਹਸੂੰ ਕਰਦਾ ਚਿਹਰਾ। ਹਲੀਮੀ ਅਤੇ ਖ਼ੁਸ਼ਬੂਦਾਰ ਸ਼ਬਦਾਂ ਦਾ ਉਚਾਰਣ। ਸਾਰੇ ਮੁਹੱਲੇ ਵਾਲੇ ਉਨ੍ਹਾਂ ਦਾ ਦਿਲੋਂ ਆਦਰ-ਸਤਿਕਾਰ ਕਰਦੇ। ਸਭ ਧਰਮਾਂ ਬਾਰੇ ਉਨ੍ਹਾਂ ਨੂੰ ਗਿਆਨ ਸੀ। ਖ਼ਾਸ ਕਰਕੇ ਹਿੰਦੂ ਅਤੇ ਸਿੱਖ ਧਰਮ ਦੇ ਕਿਸੇ ਵੀ ਵਿਸ਼ੇ ਉੱਪਰ ਉਹ ਲਗਾਤਾਰ ਬੋਲ ਸਕਦੇ ਸੀ। ਗੁਰੂਆਂ, ਰਿਸ਼ੀਆਂ-ਮੁਨੀਆਂ ਦੀਆਂ ਉਨ੍ਹਾਂ ਨੂੰ ਕਈ ਕਥਾਵਾ, ਸ਼ਲੋਕ, ਕਵਿਤਾਵਾਂ, ਦੰਦ-ਕਥਾਵਾਂ, ਜ਼ੁਬਾਨੀ ਯਾਦ ਸਨ।

ਉਸਤਾਦ ਜੀ ਪੰਜਾਬੀ, ਹਿੰਦੀ ਅਤੇ ਉਰਦੂ ਸਾਹਿਤ ਦੇ ਲਗਭਗ ਹਰ ਇਕ ਵਿਸ਼ੇ ਉੱਪਰ ਲਿਖਣ ਵਿੱਚ ਮੁਹਾਰਤ ਰੱਖਦੇ ਸੀ। ਉਨ੍ਹਾਂ ਤਿੰਨਾਂ ਭਾਸ਼ਾਵਾਂ ਵਿੱਚ ਪਦ ਤੇ ਗਦ ਦੀਆਂ ਕਈ ਪੁਸਤਕਾਂ ਲਿਖੀਆਂ। ਉਸਤਾਦ ਜੀ ਰਾਜ ਪੱਧਰ 'ਤੇ ਭਾਸ਼ਾ ਵਿਭਾਗ ਤੋਂ ਸਾਹਿਤਕ ਪੈਨਸ਼ਨ ਵੀ ਲੈਂਦੇ ਸਨ।

ਮੈਂ ਉਨ੍ਹਾਂ ਕੋਲੋਂ ਲਗਭਗ ਛੇ ਸਾਲ ਦੇ ਕਰੀਬ ਸਾਹਿਤਕ ਸਲਾਹ-ਮਸ਼ਵਰਾ ਲਿਆ। ਸਾਹਿਤ ਦੀਆਂ ਬਾਰੀਕੀਆਂ ਬਾਰੇ ਗਿਆਨ ਲਿਆ। ਉਨ੍ਹਾਂ ਤੋਂ ਮੈਂ ਨਿੱਜੀ ਤੇ ਬਾਹਰੀ ਜ਼ਿੰਦਗੀ ਬਾਰੇ ਬਹੁਤ ਕੁਝ ਸਿੱਖਿਆ। ਉਨ੍ਹਾਂ ਤੋਂ ਇੱਕ ਪਿਤਾ ਦਾ ਅਤੇ

ਇੱਕ ਸੱਚੇ ਦੋਸਤ ਵਰਗਾ ਪਿਆਰ ਹਾਸਿਲ ਕੀਤਾ।

ਉਹ ਹਲੀਮੀ ਵਿੱਚ ਰਹਿਣ ਵਾਲੇ ਇੱਕ ਗੁੱਸੇ ਭਰੇ ਮਿਜਾਜ਼ ਦੇ ਵਿਅਕਤੀ ਸਨ। ਸਦਾ ਸੱਚ ਵਿੱਚ ਹਲੀਮੀ ਅਤੇ ਜੇ ਕੋਈ ਝੂਠ ਬੋਲੇ ਤਾਂ ਗੁੱਸੇ ਵਿੱਚ ਆ ਜਾਂਦੇ ਸੀ। ਨਸ਼ਿਆਂ ਦੇ ਬਹੁਤ ਖਿਲਾਫ਼ ਸਨ। ਮੁਕੰਮਲ ਸ਼ਾਕਾਹਾਰੀ ਸਨ। ਮੈਂ ਉਨ੍ਹਾਂ ਤੋਂ ਇੱਕ ਚੰਗੇ ਇਨਸਾਨ ਵਾਲੇ ਬਹੁਤ ਸਾਰੇ ਗੁਣ ਹਾਸਿਲ ਕੀਤੇ। ਉਹ ਆਪਣੀ ਈਮਾਨਦਾਰੀ, ਅਨੁਸ਼ਾਸਨ, ਸੱਚੇ ਦੇਸ਼ ਭਗਤ ਵਾਲੀਆਂ ਅਨੇਕਾਂ ਹੀ ਹੱਡ ਬੀਤੀਆਂ ਸੱਚੀਆਂ ਕਹਾਣੀਆਂ ਸੁਣਾਂਦੇ। ਉਸਤਾਦ ਜੀ ਅੜੀਅਲ ਤੇ ਕੱਬੇ ਸੁਭਾਅ ਦੇ ਵਿਅਕਤੀ ਸਨ ਪਰ ਦਿਲ ਦੇ ਕੋਰੇ ਰੂਹ ਦੇ ਸੱਚੇ ਸੀ।

ਉਨ੍ਹਾਂ ਦੇ ਬਹੁਤ ਸਾਰੇ ਸ਼ਗਿਰਦ ਅੱਧ ਵਿਚਾਲੇ ਇਸ ਕਰਕੇ ਦੌੜ ਗਏ ਕਿ ਉਹ ਮੂੰਹ ਫੱਟ ਅਤੇ ਅਜ਼ਮਾਇਸ਼ ਕਰਨ ਵਾਲੇ ਵਿਅਕਤੀ ਸਨ। ਬੰਦੇ ਦੀ ਪਰਖ ਦੂਰ ਤੱਕ ਕਰਦੇ ਸਨ, ਫਿਰ ਉਸਨੂੰ ਸ਼ਗਿਰਦ ਬਣਾਉਂਦੇ ਸਨ। ਕੀ ਉਸ ਵਿੱਚ ਕਵਿਤਾ ਦਾ, ਸਾਹਿਤ ਦਾ ਸੇਕ ਹੈ ਤਾਂ ਹੀ ਉਸਨੂੰ ਸ਼ਗਿਰਦ ਬਣਾਉਂਦੇ। ਮੈਂ ਅਤੇ ਇੱਕ ਹੋਰ ਸ਼ਗਿਰਦ ਹੀ ਉਨ੍ਹਾਂ ਦੇ ਅੰਤਿਮ ਸਮੇਂ ਤੱਕ ਨਾਲ ਰਹੇ। ਬਾਕੀ ਸਭ ਉਨ੍ਹਾਂ ਦੇ ਕੌੜੇ, ਸੱਚੇ ਸੁਭਾਅ ਤੋਂ ਪਰੇਸ਼ਾਨ ਹੋ ਕੇ ਦੌੜ ਗਏ। ਸੱਚੇ ਤੇ ਈਮਾਨਦਾਰ ਬੰਦੇ ਨਾਲ ਉਨ੍ਹਾਂ ਦੀ ਬਹੁਤ ਬਣਦੀ ਸੀ। ਉਨ੍ਹਾਂ ਬੰਦਿਆਂ ਉੱਪਰ ਉਹ ਜਾਨ ਨੌਛਾਵਰ ਕਰ ਦਿੰਦੇ ਸੀ।

ਸੀ.ਆਈ.ਡੀ. ਮਹਿਕਮੇ ਦੀ ਨੌਕਰੀ ਦੇ ਦੌਰਾਨ ਉਹ ਈਮਾਨਦਾਰੀ ਕਰਕੇ ਕਈ ਵਾਰ ਸਸਪੈਂਡ ਹੋਏ। ਉਨ੍ਹਾਂ ਮੈਨੂੰ ਦੱਸਿਆਂ ਇੱਕ ਵਾਰੀ ਉਹ ਇੱਕ ਸ਼ਹਿਰ ਦੇ ਸਿਟੀ ਪੁਲਿਸ ਇੰਚਾਰਜ਼ ਸਨ ਤਾਂ ਇੱਕ ਐਸ.ਐਸ.ਪੀ. ਨੇ ਉਨ੍ਹਾਂ ਨੂੰ ਕਿਹਾ ਕਿ "ਮੇਰੇ ਬੱਚਿਆਂ ਨੂੰ ਸਵੇਰੇ ਸ਼ਾਮ ਸਕੂਲ ਆਉਣ ਜਾਣ ਲਈ ਕੋਈ ਇੰਤਜ਼ਾਮ ਕਰਨ ਅਤੇ ਘਰ ਦੀਆਂ ਜ਼ਰੂਰੀ ਚੀਜ਼ਾਂ ਵੀ ਪਹੁੰਚਾਈਆਂ ਜਾਣ।" ਤਦ ਉਸਤਾਦ ਜੀ ਨੇ ਉਸ ਐਸ.ਐਸ.ਪੀ. ਨੂੰ ਇੰਝ ਕਰਨ ਤੋਂ ਸਾਫ਼ ਨਾਂਹ ਕਰ ਦਿੱਤੀ, ਜਿਸਦੇ ਬਦਲੇ ਉਸਤਾਦ ਜੀ ਉੱਪਰ ਐਸ.ਐਸ.ਪੀ. ਨੇ ਇੱਕ ਝੂਠਾ ਕੇਸ ਪੁਆ ਕੇ, ਕੈਦ ਵੀ ਕਰਵਾਈ। ਕੁਝ ਸਾਲਾਂ ਬਾਅਦ ਉਹ ਬਰੀ ਹੋ ਗਏ ਪਰ ਐਸ.ਐਸ.ਪੀ. ਦੀ ਗੁਲਾਮੀ ਅੱਗੇ ਝੁਕੇ ਨਹੀਂ।

ਉਸਤਾਦ ਜੀ ਨੇ ਦੱਸਿਆ ਕਿ ਇੱਕ ਵਾਰੀ ਜਦੋਂ ਉਹ ਸੀ.ਆਈ.ਡੀ. ਵਿੱਚ ਅਫ਼ਸਰ ਸਨ ਤਾਂ ਓਦੋਂ ਨਵਾਂ-ਨਵਾਂ ਭਾਰਤ ਅਜ਼ਾਦ ਹੋਇਆ ਸੀ ਤਾਂ ਉਸ ਸਮੇਂ ਕਾਮਰੇਡ ਤੇਜਾ ਸਿੰਘ ਸੁਤੰਤਰ ਜੀ ਦਾ ਛੋਟਾ ਭਰਾ ਮੇਦਨ ਸਿੰਘ ਮੇਦਨ ਜੋ ਇੱਕ ਵਧੀਆ ਸਾਹਿਤਕਾਰ, ਨਾਟਕਕਾਰ, ਅਭਿਨੈਕਾਰ, ਪੇਂਟਰ, ਡ੍ਰਿਫਟ ਵੂਡੱਜ, ਪਿੱਪਲ ਦੇ ਪੱਤਿਆਂ ਉੱਪਰ ਚਿੱਤਰਕਾਰੀ ਕਰਨ ਵਾਲਾ ਪਰਪੱਕ ਕਲਾਕਾਰ ਅਤੇ ਸਵਤੰਤਰਤਾ ਸੰਗਰਾਮੀ ਸੀ।

ਮੇਦਨ ਸਿੰਘ ਮੇਦਨ ਉਸਤਾਦ ਜੀ ਦਾ ਪੱਕਾ ਦੋਸਤਾ ਸੀ। ਮੇਦਨ ਸਿੰਘ ਨੇ ਕ੍ਰਾਂਤੀਕਾਰੀ, ਸਮਾਜ ਸੁਧਾਰਕ ਵਿਸ਼ਿਆਂ ਉੱਪਰ ਕਈ ਪਦ-ਗਦ ਰਚਨਾਵਾਂ ਲਿਖੀਆਂ। ਕਈ ਪੁਸਤਕਾਂ ਸਾਹਿਤ ਦੀ ਝੋਲੀ ਵਿੱਚ ਪਾਈਆਂ। ਮੇਦਨ ਸਿੰਘ ਮੇਦਨ ਮਸ਼ਹੂਰ ਕ੍ਰਾਂਤੀਕਾਰੀ ਅਜ਼ਾਦੀ ਘੁਲਾਟੀਆ ਸਨ। ਉਹ ਦੋ ਉਮਰ ਕੈਦਾਂ ਦੀ ਸਜ਼ਾ ਭੁਗਤ ਚੁੱਕੇ ਸਨ। ਉਨ੍ਹਾਂ ਜੇਲ੍ਹ ਵਿੱਚ ਬਹੁਤ ਸੁਧਾਰ ਕੀਤੇ। ਜੇਲ੍ਹਾਂ ਵਿੱਚ ਸੁਧਾਰਵਾਦੀ, ਮਾਨਵਤਾਵਾਦੀ ਕਈ ਨਾਟਕ ਖੇਡੇ। ਉਹ ਪਰਪੱਕ ਕਲਾਕਾਰ, ਨਾਟਕ ਦੇ ਸੂਤਰਧਾਰ, ਰੰਗ ਮੰਚ ਦੇ ਸੂਤਰਧਾਰ ਸਨ। ਉਨ੍ਹਾਂ ਜੇਲ੍ਹ ਵਿੱਚ ਰਹਿ ਕੇ ਇੱਕ ਫ਼ਿਲਮ ਵੀ ਬਣਾਈ, ਜਿਸ ਵਿੱਚ ਉਹ ਖ਼ੁਦ ਹੀਰੋ ਦੇ ਰੋਲ ਵਿੱਚ ਸਨ। ਪਰਦੇ ਵਾਲੀ ਇਹ ਫ਼ਿਲਮ ਅੱਜ ਵੀ ਉਨ੍ਹਾਂ ਦੇ ਪਰਿਵਾਰ ਕੋਲ ਮੌਜੂਦ ਹੈ। ਮੇਦਨ ਸਿੰਘ ਮੇਦਨ ਗੋਰੇ ਚਿੱਟੇ, ਉੱਚੇ ਕੱਦਕਾਠ ਦੇ, ਆਕਰਸ਼ਕ ਸ਼ਖ਼ਸੀਅਤ ਦੇ ਮਾਲਿਕ ਸਨ।

ਉਸਤਾਦ ਜੀ ਨੇ ਦੱਸਿਆ ਕਿ ਮਹਿਕਮੇਂ ਵਲੋਂ ਇੱਕ ਵੇਰ ਉਨ੍ਹਾਂ ਦੀ ਡਿਊਟੀ ਲਗਾਈ ਗਈ ਕਿ ਭਗੌੜੇ ਮੇਦਨ ਸਿੰਘ ਮੇਦਨ ਨੂੰ ਜ਼ਿੰਦਾ ਫੜਿਆ ਜਾਵੇ ਕਿਉਂਕਿ ਮੇਦਨ ਸਿੰਘ ਮੇਦਨ ਉੱਪਰ ਦੇਸ਼ ਧ੍ਰੋਹ ਦੇ ਅੰਗਰੇਜ਼ਾਂ ਵਲੋਂ ਕਈ ਝੂਠੇ-ਸੱਚੇ ਕੇਸ ਪਾਏ ਹੋਏ ਸਨ। ਮਹਿਕਮੇ ਨੂੰ ਨਹੀਂ ਸੀ ਪਤਾ ਕਿ ਉਸਤਾਦ (ਪੰਡਿਤ ਵਿਸ਼ਨੂੰ ਕਾਲੀਆ) ਅਤੇ ਸਰਦਾਰ ਮੇਦਨ ਸਿੰਘ ਮੇਦਨ ਦੀ ਗਹਿਰੀ ਸਾਹਿਤਕ ਅਤੇ ਨਿੱਜੀ ਦੋਸਤੀ ਹੈ।

ਰਾਤ ਦੇ ਵਕਤ ਉਸਤਾਦ ਜੀ ਮੇਦਨ ਸਿੰਘ ਮੇਦਨ ਜੀ ਦੇ ਪਿੰਡ ਗਏ ਤੇ ਉਨ੍ਹਾਂ ਨੂੰ ਕਹਿਣ ਲੱਗੇ ਕਿ ਮੇਰੀ ਸਰਕਾਰੀ ਤੌਰ 'ਤੇ ਤੈਨੂੰ ਜ਼ਿੰਦਾ ਗ੍ਰਿਫ਼ਤਾਰ ਕਰਨ ਦੀ ਡਿਊਟੀ ਲਗੀ ਹੈ। ਕਈ ਹੋਰ ਮੁਲਾਜ਼ਮ ਵੀ ਤੇਰੀ ਭਾਲ ਵਿੱਚ ਹਨ। ਤੂੰ ਇਸ ਤਰ੍ਹਾਂ ਕਰ ਤੂੰ ਮੇਰੇ ਹੀ ਘਰ ਆ ਜਾ ਕਿਉਂਕਿ ਸਰਕਾਰ ਨੇ ਤੈਨੂੰ ਫੜਣ ਲਈ ਪੁਲਿਸ ਦੀਆਂ ਕਈ ਟੀਮਾਂ ਬਣਾਈਆਂ ਹਨ, ਜੋ ਤੇਰੇ ਟਿਕਾਣਿਆਂ ਉੱਪਰ, ਰਿਸ਼ਤੇਦਾਰਾਂ ਦੇ ਘਰਾਂ ਵਿੱਚ, ਦੋਸਤਾਂ ਦੇ ਘਰਾਂ ਵਿੱਚ ਤੈਨੂੰ ਫੜਣ ਲਈ ਛਾਪੇ ਮਾਰਨਗੇ। ਤੂੰ ਮੇਰੇ ਘਰ ਆ ਜਾ ਕਿਉਂਕਿ ਸਰਕਾਰ ਨੇ ਇੱਕ ਮਹੀਨੇ ਦਾ ਸਮਾਂ ਦਿੱਤਾ ਹੈ।

ਫਿਰ ਤੜਕ ਸਾਰ ਮੇਦਨ ਸਿੰਘ ਭੇਸ ਬਦਲ ਕੇ ਉਸਤਾਦ ਜੀ ਘਰ ਆ ਗਏ। ਇੱਕ ਮਹੀਨਾ ਉਨ੍ਹਾਂ ਦੇ ਘਰ ਵਿੱਚ ਹੀ ਰਹੇ। ਉੱਥੇ ਹੀ ਖਾਣ-ਪੀਣ ਸੌਣ ਆਦਿ ਦਾ ਇੰਤਜ਼ਾਮ ਕੀਤਾ ਹੋਇਆ ਸੀ। ਕਿਸੇ ਨੂੰ ਭਿਣਕ ਤੱਕ ਨਾ ਲੱਗੀ ਕਿ ਮੇਦਨ ਸਿੰਘ

ਮੇਦਨ ਕਿੱਥੇ ਹੈ।

ਉਸਤਾਦ ਜੀ ਆਪਣੀ ਸਰਕਾਰੀ ਡਿਊਟੀ ਦੇ ਮੁਤਾਬਿਕ ਮੇਦਨ ਜੀ ਨੂੰ ਲੱਭਣ ਲਈ ਬਾਹਰ ਚਲੇ ਜਾਂਦੇ ਅਤੇ ਰਾਤ ਨੂੰ ਘਰ ਆਉਂਦੇ। ਕਦੀ-ਕਦੀ ਉਹ ਹਫ਼ਤਾ-ਹਫ਼ਤਾ ਘਰ ਹੀ ਨਾ ਆਉਂਦੇ।

ਪੁਲਿਸ ਦੀਆਂ ਟੁਕੜੀਆਂ ਨਾਲ ਮੇਦਨ ਜੀ ਨੂੰ ਲੱਭਣ ਦੀ ਕੋਸ਼ਿਸ਼ ਕਰਦੇ ਰਹਿੰਦੇ। ਮੇਦਨ ਜੀ ਦਾ ਕੋਈ ਟਿਕਾਣਾ ਨਾ ਛੱਡਦੇ।

ਪੁਲਿਸ ਅਤੇ ਸੀ.ਆਈ.ਡੀ. ਨੇ ਮੇਦਨ ਜੀ ਦਾ ਕੋਈ ਟਿਕਾਣਾ ਨਾ ਛੱਡਿਆ ਪਰ ਮੇਦਨ ਜੀ ਕਿੱਥੋਂ ਲਭਦੇ ?

ਇਸ ਤਰ੍ਹਾਂ ਇੱਕ ਮਹੀਨਾ ਬੀਤ ਗਿਆ। ਮੇਦਨ ਜੀ ਦਾ ਕੋਈ ਪਤਾ ਨਾ ਲੱਗਾ। ਉਸਤਾਦ ਜੀ ਨੇ ਮਹਿਕਮੇ ਨੂੰ ਲਿਖ ਕੇ ਭੇਜ ਦਿੱਤਾ ਕਿ ਮੇਦਨ ਸਿੰਘ ਦਾ ਕੋਈ ਥਹੁ ਪਤਾ ਨਹੀਂ ਲੱਗਿਆ।

ਉਸਤਾਦ ਜੀ ਨੇ ਇੱਕ ਮਹੀਨਾ ਆਪਣੇ ਘਰ ਵਿੱਚ ਰੱਖਿਆ ਅਤੇ ਆਪ ਖ਼ੁਦ ਉਨ੍ਹਾਂ ਨੂੰ ਲੱਭਣ ਲਈ ਕਈ-ਕਈ ਦਿਨ ਡਿਊਟੀ 'ਤੇ ਬਾਹਰ ਰਹਿੰਦੇ। ਇਹ ਸਨ ਉਸ ਸਮੇਂ ਜਾਤ-ਪਾਤ ਰਹਿਤ ਸ਼ੁੱਧ ਭਾਰਤੀ ਯਾਰਾਨੇ।

ਇੱਕ ਦਿਨ ਮੈਂ ਸ਼ਾਮ ਢਲੇ ਦੇ ਸਮੇਂ ਉਸਤਾਦ ਜੀ ਨੂੰ ਮਿਲਣ ਗਿਆ ਤਾਂ ਉਨ੍ਹਾਂ ਨੇ ਮੈਨੂੰ ਦੱਸਿਆ ਤੇ ਕਹਿਣ ਲਗੇ, "ਯਾਰ, ਬਾਲਮ ਤੇਰੀ ਆਂਟੀ (ਉਸਤਾਦ ਜੀ ਦੀ ਪਤਨੀ) ਦੋ ਤਿੰਨ ਦਿਨਾਂ ਤੋਂ ਬਹੁਤ ਸਖ਼ਤ ਬਿਮਾਰ ਹੈ। ਬੜਾ ਇਲਾਜ ਕਰਵਾਇਆ ਪਰ ਕੋਈ ਫ਼ਰਕ ਨਹੀਂ ਪੈ ਰਿਹਾ। ਚੰਗੇ ਚੰਗੇ ਡਾਕਟਰਾਂ ਨੂੰ ਵੀ ਵਿਖਾਇਆ ਹੈ। ਬਿਮਾਰੀ ਦਾ ਪਤਾ ਨਹੀਂ ਲਗ ਰਿਹਾ।

ਪਰ ਕੁਝ ਦਿਨਾਂ ਬਾਅਦ ਹੀ ਮਾਤਾ ਜੀ ਇਸ ਫ਼ਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ। ਮਾਤਾ ਜੀ ਦੀ ਉਮਰ ਲਗਭਗ 75 ਸਾਲਾਂ ਦੇ ਕਰੀਬ ਹੋਵੇਗੀ।

ਮੈਨੂੰ ਉਸਤਾਦ ਜੀ ਨੇ ਦੱਸਿਆ ਕਿ ਉਨ੍ਹਾਂ ਨੇ ਆਪਣੀ ਪਤਨੀ ਨਾਲ 'ਲਵ ਮੈਰਿਜ' ਕੀਤੀ ਸੀ। ਬਹੁਤ ਵੱਡੇ ਅਮੀਰ ਘਰ ਦੀ ਧੀ ਸੀ ਅਤੇ ਉਸਤਾਦ ਜੀ ਮਾਮੂਲੀ ਪੁਲਿਸ ਮੁਲਾਜ਼ਿਮ। ਘਰੋਂ ਦੌੜ ਕੇ ਉਨ੍ਹਾਂ ਦੀ ਪਤਨੀ ਨੇ ਗੁਪਤ ਜਬਰਦਸਤੀ ਸ਼ਾਦੀ ਕੀਤੀ ਸੀ। ਜਿੰਨੀ ਉਸਤਾਦ ਜੀ ਦੀ ਤਨਖ਼ਾਹ ਸੀ ਓਨੇ ਪੈਸਿਆਂ ਦੇ ਤਾਂ ਮਾਤਾ ਜੀ (ਜਦੋਂ ਕੁਵਾਰੇ ਸਨ) ਕਪੜੇ ਹੀ ਪਾ ਲੈਂਦੇ ਸਨ। ਖ਼ੈਰ ਉਹ ਕਹਾਣੀ ਬਹੁਤ ਲੰਬੀ ਫਿਰ ਕਦੀ ਸਹੀ।

ਉਸਤਾਦ ਜੀ ਦੇ ਦੋ ਲੜਕੇ ਸਨ, ਇਕ ਬੈਂਕ ਮੈਨੇਜਰ ਅਤੇ ਦੂਸਰਾ ਇੰਟੈਲੀਜੈਂਸ ਬਿਓਰੋ 'ਚ ਉੱਚ ਮੁਲਾਜ਼ਿਮ ਸੀ। ਦੋਵੇਂ ਬਾਹਰ ਰਹਿੰਦੇ ਸਨ ਜਿੱਥੇ ਉਨ੍ਹਾਂ ਦੀ ਨੌਕਰੀ ਹੁੰਦੀ। ਦੋਵੇਂ ਸ਼ਾਦੀਸ਼ੁਦਾ ਤੇ ਆਪਣੇ-ਆਪਣੇ ਪਰਿਵਾਰ ਵਿੱਚ ਖ਼ੁਸ਼ਹਾਲ। ਘਰ ਵਿੱਚ ਉਸਤਾਦ ਜੀ ਅਤੇ ਉਨ੍ਹਾਂ ਦੀ ਪਤਨੀ ਹੀ ਰਹਿੰਦੇ ਸਨ।

ਉਸਤਾਦ ਜੀ ਦੇ ਸਹੁਰੇ ਬਹੁਤ ਅਮੀਰ ਸਨ ਪਰ ਉਹ ਉਸਤਾਦ ਜੀ ਤੋਂ ਬਹੁਤ ਡਰਦੇ ਸਨ। ਕਿਉਂਕਿ ਉਸਤਾਦ ਜੀ ਨੇ ਕਦੀ ਕਿਸੇ ਅੱਗੇ ਹੱਥ ਨਹੀਂ ਸੀ ਅੱਡਿਆ। ਉਸਤਾਦ ਜੀ ਦੇ ਸਾਲਿਆਂ ਨੇ ਕਈ ਵਾਰੀ ਕਿਹਾ ਸੀ ਕਿ ਪੰਡਿਤ ਜੀ ਸ਼ਹਿਰ ਦੇ ਕਿਸੇ ਏਰੀਏ 'ਚ ਜਿੰਨਾ ਵੱਡਾ ਪਲਾਟ ਚਾਹੀਦਾ ਹੈ ਲੈ ਲਵੋ, ਕੋਠੀ ਬਣਾ ਲਵੋ। ਅਸੀਂ ਕੋਠੀ ਦੇ ਪੈਸੇ ਦੇ ਦਿਆਂਗੇ। ਪਰ ਉਸਤਾਦ ਜੀ ਨੇ ਉਨ੍ਹਾਂ ਦੀ ਇੱਕ ਨਾ ਮੰਨੀ ਤੇ ਆਪਣੀ ਸੱਚੀ ਸੁੱਚੀ ਆਨ-ਸ਼ਾਨ-ਮਾਨ ਵਾਲੀ ਜ਼ਿੰਦਗੀ ਵਿੱਚ ਰਹੇ। ਭਿਖਾਰੀ ਤੇ ਲਾਲਚੀ ਬਣ ਕੇ ਉਹ ਨਹੀਂ ਜੀਵੇ। ਲਾਲਚੀ ਹੁੰਦੇ ਤਾਂ ਕੋਠੀ ਬਣਵਾ ਸਕਦੇ ਸਨ। ਉਹ ਸਾਰੀ ਉਮਰ ਛੋਟੇ ਜਿਹੇ ਪੁਰਾਣੇ ਘਰ ਵਿੱਚ ਹੀ ਰਹੇ। ਕਿਸੇ ਦੀ ਵੀ ਆਰਥਿਕ ਤੌਰ 'ਤੇ ਗੁਲਾਮੀ ਨਹੀਂ ਕੀਤੀ।

ਉਹ ਮੈਨੂੰ ਕਿਹਾ ਕਰਦੇ ਸਨ ਕਿ ਵੇਖ ਪੁੱਤਰ, ਵੱਡੇ-ਵੱਡੇ ਮਹਿਲਾਂ ਵਾਲਿਆਂ, ਧਨ-ਦੌਲਤ ਵਾਲਿਆਂ ਵੀ ਇੱਥੋਂ ਤੁਰ ਜਾਣਾ ਏਂ ਪਰ ਈਮਾਨਦਾਰੀ ਦੀ ਉਦਾਹਰਣ ਸਮਾਜ ਨੂੰ, ਪੀੜ੍ਹੀਆਂ ਨੂੰ, ਰੌਸ਼ਨੀ ਦਿੰਦੀ ਰਹਿੰਦੀ ਹੈ। ਤਰੱਕੀ ਦਾ ਸੂਤਰ ਈਮਾਨਦਾਰੀ ਹੀ ਹੈ। ਈਮਾਨਦਾਰੀ ਦੀ ਖ਼ੁਸ਼ਬੂ ਬੰਦੇ ਦੇ ਮਰਨ ਤੋਂ ਬਾਅਦ ਵੀ ਆਉਂਦੀ ਰਹਿੰਦੀ ਹੈ। ਉਹੋ ਲੋਕ ਸਮਾਜ ਵਿੱਚ ਉਦਾਹਰਣ ਬਣਦੇ ਹਨ ਜੋ ਈਮਾਨਦਾਰੀ ਨਾਲ ਸੱਚਾ-ਸੁੱਚਾ ਜੀਵਨ ਬਤੀਤ ਕਰਦੇ ਹਨ। ਬੰਦੇ ਨੇ ਕੋਈ ਹਜ਼ਾਰ ਸਾਲ ਥੋੜ੍ਹੀ ਜੀਣਾ ਏਂ। ਇਹ ਜਾਇਦਾਦ, ਧਨ-ਦੌਲਤ ਇੱਥੇ ਹੀ ਰਹਿ ਜਾਣੀ ਏਂ, ਦੇਸ਼ ਲਈ, ਸਮਾਜ ਲਈ ਕੁੱਝ ਇਹੋ ਜਿਹਾ ਛੱਡ ਜਾਓ ਕਿ ਦੁਨੀਆਂ ਤੁਹਾਨੂੰ ਯਾਦ ਕਰੇ, ਤੁਹਾਡੀ ਸੱਚੀ-ਸੁੱਚੀ ਕਰਮਸ਼ੀਲਤਾ ਤੋਂ ਕੁੱਝ ਸਿੱਖ ਸਕੇ। ਆਪਣੀ ਕਮਾਈ ਵਿੱਚ ਸੰਤੁਸ਼ਟੀ ਹੋਣੀ ਚਾਹੀਦੀ ਹੈ। ਮੀਟ ਮੁਰਗੇ ਖਾਣ ਵਾਲੇ, ਸ਼ਰਾਬਾਂ ਪੀਣ ਵਾਲੇ, ਬਹੁਤ ਧਨ-ਦੌਲਤ ਵਾਲੇ ਕੋਈ ਹਜ਼ਾਰ ਸਾਲ ਥੋੜ੍ਹੀ ਜੀਣਗੇ, ਬੰਦੇ ਦੀ ਉਮਰ ਵੱਧ ਤੋਂ ਵੱਧ ਸੌ ਸਾਲ ਹੈ। ਈਮਾਨਦਾਰੀ ਤੇ ਸੱਚ ਦਾ ਪਲੜਾ ਨਾ ਛੱਡੋ।

ਉਸਤਾਦ ਜੀ ਦੀ ਪਤਨੀ 75 ਸਾਲਾਂ ਦੇ ਕਰੀਬ ਪੂਰੇ ਹੋ ਗਏ। ਮਾਤਾ ਜੀ ਦੀ ਮ੍ਰਿਤਕ ਦੇਹ ਵਿਹੜੇ ਵਿੱਚ ਪਈ ਸੀ। ਦੁਪਹਿਰ ਬਾਅਦ ਉਨ੍ਹਾਂ ਦਾ ਸਸਕਾਰ ਕਰਨਾ ਸੀ। ਉਨ੍ਹਾਂ ਦੇ ਪੁੱਤਰ, ਨੂੰਹਾਂ, ਪੋਤਰੇ, ਪੋਤਰੀਆਂ, ਰਿਸ਼ਤੇਦਾਰ, ਮਿੱਤਰ ਸਨੇਹੀ ਸਭ ਇੱਕਠੇ ਹੋ ਰਹੇ ਸੀ। ਚਾਰੇ ਪਾਸੇ ਸ਼ੋਕ ਦੀ ਤਨਹਾਈ ਪਸਰੀ

ਪਈ ਸੀ।

ਉਸਤਾਦ ਜੀ ਮੈਨੂੰ ਅਤੇ ਦੂਸਰੇ ਸ਼ਗਿਰਦ ਨੂੰ ਆਵਾਜ਼ ਮਾਰ ਕੇ ਕਹਿਣ ਲੱਗੇ, "ਬਾਜ਼ਾਰ ਜਾਓ ਤੇ ਅਰਥੀ ਬਣਵਾ ਕੇ ਲੈ ਆਓ ਪਰ ਸੁਣੋ, ਜਿਹੜੀ ਅਰਥੀ ਬਣਵਾਉਣੀ ਹੈ ਉਸਦੇ ਵਿੱਚਕਾਰ ਡੋਲੀ ਬਣਵਾ ਕੇ ਲਿਆਉਣਾ।"

ਮੈਂ ਤੇ ਮੇਰੇ ਗੁਰਭਾਈ ਨੇ ਹੈਰਾਨੀ ਨਾਲ ਕਿਹਾ, "ਉਸਤਾਦ ਜੀ, ਇਹ ਕਿਵੇਂ ਹੋ ਸਕਦਾ? ਕਿ ਅਰਥੀ ਵਿੱਚ ਡੋਲੀ ਬਣਾਈ ਜਾ ਸਕੇ। ਇਹ ਤਾਂ ਕਦੀ ਸੁਣਿਆ ਹੀ ਨਹੀਂ!"

ਉਹ ਗੁੱਸੇ ਵਿੱਚ ਆ ਕੇ ਕਹਿਣ ਲੱਗੇ, "ਤੁਹਾਨੂੰ ਜੋ ਕਿਹਾ, ਓਦਾਂ ਹੀ ਕਰਦੇ ਜਾਓ, ਸੁਣਿਆ ਨਈਂ।"

ਮੈਂ ਤੇ ਮੇਰਾ ਗੁਰਭਾਈ ਦੋਸਤ, ਅਸੀਂ ਸ਼ੱਸ਼ੋਪੰਜ ਵਿੱਚ ਪੈ ਗਏ ਕਿ ਹੁਣ ਕੀ ਕਰੀਏ?

ਖ਼ੈਰ! ਅਸੀਂ ਇੱਕ ਤਰਖਾਣ ਦੋਸਤ ਦੀ ਦੁਕਾਨ 'ਤੇ ਗਏ। ਉਸਨੂੰ ਨਿਮਰਤਾ ਨਾਲ ਬੇਨਤੀ ਕਰਦਿਆਂ ਕਿਹਾ, "ਯਾਰ, ਤੂੰ ਪੈਸੇ ਜਿੰਨੇ ਮਰਜ਼ੀ ਲੈ ਲਵੀਂ ਪਰ ਤੂੰ ਅਰਥੀ ਦੇ ਵਿੱਚ ਡੋਲੀ ਬਣਾ ਦੇ।"

ਉਹ ਸੁਣ ਕੇ ਬੜਾ ਹੈਰਾਨ ਹੋਇਆ ਕਿ ਇਹ ਕਿਵੇਂ ਹੋ ਸਕਦਾ ਹੈ? ਯਾਰ ਇਹ ਤਾਂ ਮੈਂ ਕਦੀ ਨਹੀਂ ਵੇਖਿਆ, ਨਾ ਸੁਣਿਆ ਕਿ ਅਰਥੀ ਵਿੱਚ ਡੋਲੀ ਬਣਾਈ ਜਾਏ।

ਅਸੀਂ ਉਸਨੂੰ ਹੱਥ ਜੋੜ ਕੇ ਬੇਨਤੀ ਕੀਤੀ ਕਿ ਯਾਰ, ਸਾਡੀ ਇੱਜ਼ਤ ਦਾ ਸਵਾਲ ਏ, ਤੂੰ ਪੈਸੇ ਜਿੰਨੇ ਮਰਜ਼ੀ ਲੈ ਪਰ ਆਰਜ਼ੀ ਤੌਰ 'ਤੇ ਕਿਸੇ ਵੀ ਢੰਗ ਤਰੀਕੇ ਨਾਲ ਇਸ ਤਰ੍ਹਾ ਫੱਟੀਆਂ ਫਿਟ ਕਰ ਦੇ ਕਿ ਉਹ ਡੋਲੀਨੁਮਾਂ ਲੱਗੇ।

ਖ਼ੈਰ, ਉਸਨੇ ਆਰਜ਼ੀ ਤੌਰ 'ਤੇ ਇਸ ਤਰ੍ਹਾਂ ਫੱਟੀਆਂ ਵਿੱਚ ਜਗ੍ਹਾ ਛੱਡ ਕੇ ਅਰਥੀ ਉੱਪਰ ਡੋਲੀ ਬਣਾ ਦਿੱਤੀ। ਅਸੀਂ ਦੋਵੇਂ ਜਣੇ ਉਹ ਡੋਲੀਨੁਮਾਂ ਅਰਥੀ ਰਿਕਸ਼ੇ ਉੱਪਰ ਰੱਖ ਕੇ ਲੈ ਆਏ। ਸਾਰੇ ਲੋਕ ਵੇਖ ਕੇ ਹੈਰਾਨ ਹੋ ਗਏ। ਕਈ ਵਿੱਚੋਂ ਹੱਸਣ, ਕੋਈ ਕੁੱਝ ਕਵੇ ਤੇ ਕੋਈ ਕੁੱਝ, ਆਪਸ ਵਿੱਚ ਘੁਸਰ-ਮੁਸਰ ਹੋਣ ਲੱਗੀ। ਪਰ ਉਸਤਾਦ ਜੀ ਨੂੰ ਤਾਂ ਕਿਸੇ ਦੀ ਕੋਈ ਪਰਵਾਹ ਨਹੀਂ ਸੀ।

ਅਰਥੀ ਦੀ ਡੋਲੀ ਵਿੱਚ ਮਾਤਾ ਜੀ ਦੀ ਮ੍ਰਿਤਕ ਦੇਹ ਨੂੰ ਲਾਲ ਰੰਗ ਦੀ ਖ਼ੂਬਸੂਰਤ ਸਾੜ੍ਹੀ ਪਹਿਨਾ ਕੇ, ਇੱਕ ਦੁਲਹਨ ਵਾਂਗ ਸਜਾ ਕੇ ਰੱਖ ਦਿੱਤਾ। ਉਸਤਾਦ ਜੀ ਨੇ ਪਹਿਲਾਂ ਮਾਤਾ ਜੀ ਦਾ (ਪਤਨੀ ਦਾ) ਕਈ ਵਾਰ ਮੱਥਾ ਚੁੰਮਿਆ। ਫਿਰ ਪੈਰਾਂ ਵਿੱਚ ਸਿਰ ਰੱਖ ਕੇ ਉੱਚੀ-ਉੱਚੀ ਬਹੁਤ ਰੋਏ। ਉਨ੍ਹਾਂ ਨੂੰ ਬੜੀ ਮੁਸ਼ਕਿਲ ਫੜ੍ਹ ਕੇ ਪਰ੍ਹਾਂ ਕੀਤਾ ਗਿਆ।

ਜਦੋਂ ਸਸਕਾਰ ਲਈ ਸ਼ਮਸ਼ਾਨਘਾਟ ਪਹੁੰਚੇ ਤਾਂ ਉੱਥੋਂ ਦਾ ਇਕ ਫ਼ਕੀਰ ਜਿਹਾ ਬੰਦਾ ਜੋ ਸ਼ਮਸ਼ਾਨ ਦੀ ਦੇਖ ਰੇਖ ਲਈ ਹੋਵੇਗਾ ਉਹ ਬੰਦਾ ਡੋਲੀਨੁਮਾਂ ਅਰਥੀ ਵੇਖ ਕੇ ਕਹਿਣ ਲੱਗਾ, "ਇਹ ਇੰਝ ਨਹੀਂ ਹੋ ਸਕਦਾ, ਡੋਲੀ ਨਈਂ ਚਿਤਾ ਵਿੱਚ ਰੱਖੀ ਜਾ ਸਕਦੀ।" ਕਿਉਂਕਿ ਉਸਤਾਦ ਜੀ ਨੇ ਕਿਹਾ ਕਿ ਡੋਲੀਨੁਮਾਂ ਅਰਥੀ ਸਣੇ ਹੀ ਮ੍ਰਿਤਕ ਦੇਹ ਲੱਕੜਾਂ (ਚਿਤਾ) ਵਿੱਚ ਰੱਖਣੀ ਹੈ। ਡੋਲੀ 'ਚੋਂ ਮ੍ਰਿਤਕ ਦੇਹ ਬਾਹਰ ਨਹੀਂ ਕੱਢਣੀ। ਸਭ ਲੋਕ ਹੈਰਾਨ ਸਨ ਪਰ ਕੋਈ ਬੋਲਣ ਦੀ ਜ਼ੁਰਰਤ ਨਹੀਂ ਸੀ ਕਰਦਾ।

ਉਸਤਾਦ ਜੀ ਨੇ ਗੁੱਸੇ ਵਿੱਚ ਆ ਕੇ ਮੈਨੂੰ ਕਿਹਾ, "ਇਸ ਬੰਦੇ ਨੂੰ ਵੀਹ ਰੁਪਏ ਦੇ ਦਿਓ। ਇਸ ਸਾਲੇ ਨੇ ਦਾਰੂ ਪੀਣੀ ਏਂ।"

ਅਸੀਂ ਉਸਨੂੰ ਵੀਹ ਰੁਪਏ ਦੇ ਦਿੱਤੇ ਤੇ ਉਹ ਵੀਹ ਰੁਪਏ ਲੈ ਕੇ ਚੁੱਪ ਚਾਪ ਉੱਥੋਂ ਚਲਿਆ ਗਿਆ। ਆਖ਼ਿਰ ਸਭ ਧਾਰਮਿਕ ਰਸਮਾਂ ਕਰਕੇ ਬਾਅਦ ਵਿੱਚ ਡੋਲੀਨੁਮਾਂ ਅਰਥੀ ਸਣੇ ਹੀ ਮ੍ਰਿਤਕ ਦੇਹ ਚਿਤਾ ਵਿੱਚ ਰੱਖ ਦਿੱਤੀ ਗਈ।

ਕਿਸੇ ਨੇ ਵੀ ਵਿਰੋਧਤਾ ਨਹੀਂ ਕੀਤੀ। ਕਿਉਂਕਿ ਸਭ ਨੂੰ ਪਤਾ ਸੀ ਕਿ ਉਸਤਾਦ ਜੀ ਨੇ ਹੁਣ ਕਿਸੇ ਦੀ ਵੀ ਨਹੀਂ ਮੰਨਣੀ। ਉਨ੍ਹਾਂ ਦੀ ਭਾਵੁਕਤਾ ਬੁਲੰਦੀ 'ਤੇ ਪਹੁੰਚ ਚੁੱਕੀ ਸੀ।

ਸਸਕਾਰ ਕਰਨ ਤੋਂ ਬਾਅਦ ਸਭ ਆਪਣੇ-ਆਪਣੇ ਘਰਾਂ ਨੂੰ ਚਲੇ ਗਏ ਜਿਹੜੇ ਵੀ ਰਸਮਾਂ ਰਿਵਾਜ ਹੋਣੇ ਸਨ ਕਰ ਦਿੱਤੇ ਗਏ।

ਇੱਕ ਦਿਨ ਮੈਂ ਉਸਤਾਦ ਜੀ ਨੂੰ ਮਿਲਣ ਗਿਆ ਤਾਂ ਬੜੇ ਹੀ ਭਾਵੁਕ ਹੋ ਕੇ ਕਹਿਣ ਲੱਗੇ, "ਯਾਰ, ਬਾਲਮ ਹੁਣ ਅਸੀਂ ਵੀ ਚਲੇ ਜਾਣਾ ਹੈ, ਸਾਡਾ ਦਿਲ ਨਹੀਂ ਲਗਦਾ।"

ਮੈਂ ਕਿਹਾ, "ਉਸਤਾਦ ਜੀ ਏਦਾਂ ਨਾ ਕਹੋ। ਤੁਸੀਂ ਬੜੀ ਲੰਬੀ ਉਮਰ ਜੀਣੀ ਏਂ। ਤੁਹਾਡੀ ਸਿਹਤ ਬਿਲਕੁਲ ਠੀਕ ਹੈ।"

ਅੱਖਾਂ ਵਿੱਚ ਹੰਝੂ ਭਰਦੇ ਹੋਏ ਕਹਿਣ ਲੱਗੇ, "ਨਈਂ, ਇਸ ਮਹੀਨੇ ਦੇ ਵਿੱਚ ਵਿੱਚ ਹੀ ਅਸੀਂ ਵੀ ਚਲੇ ਜਾਣਾ ਏਂ।"

ਸਰਦੀਆਂ ਦੇ ਦਿਨ ਸਨ। ਉਸਤਾਦ ਜੀ ਰਾਤ ਰਜਾਈ ਵਿੱਚ ਮੰਜੇ ਦੀ ਟੋਹ ਨਾਲ ਪਿੱਠ ਲਗਾ ਕੇ ਸੁੱਤੇ ਪਏ ਸੀ। ਸਵੇਰੇ ਉਨ੍ਹਾਂ ਦੀ ਨੂੰਹ ਨੇ ਆ ਕੇ ਵੇਖਿਆ ਕਿ ਉਸਤਾਦ ਜੀ ਸਵਾਸ ਛੱਡ ਚੁੱਕੇ ਸੀ।

ਖ਼ੈਰ, ਉਸਤਾਦ ਜੀ ਪੂਰੇ 25 ਦਿਨਾਂ ਬਾਅਦ ਇਸ ਫ਼ਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ।

ਓਂਕਾਰ ਨਗਰ, ਗੁਰਦਾਸਪੁਰ (ਪੰਜਾਬ)
ਸੰਪਰਕ: 98156-25409
ਐਡਮਿੰਟਨ, ਕਨੇਡਾ-98156-25409 ਵਟਸ ਐਪ

# ਸ਼ਾਹੀ ਪਨੀਰ

-ਅਲਕਾ ਨਾਕਰਾ

**ਸ਼੍ਰੀਮਤੀ ਅਲਕਾ ਨਾਕਰਾ ਨੇ ਡਾਇਰੀ ਦੇ ਪੰਨੇ ਸਿਰਲੇਖ ਹੇਠ ਬਹੁਤ ਸਾਰੀਆਂ ਹਿੰਦੀ ਲਘੂ ਕਹਾਣੀਆਂ ਲਿਖੀਆਂ ਹਨ, ਜਿਸ ਵਿੱਚ ਉਹਨਾਂ ਨੇ ਸਮਾਜ ਦੇ ਹਰ ਵਰਗ ਅਤੇ ਉਮਰ ਦੇ ਪਾਤਰਾਂ ਦੀ ਮਨੋਸਥਿਤੀ ਅਤੇ ਰਿਸ਼ਤਿਆਂ ਦਾ ਚਿਤਰਨ ਬੜੀ ਖ਼ੂਬਸੂਰਤੀ ਨਾਲ ਕੀਤਾ ਹੈ। ਇਹਨਾਂ ਕਹਾਣੀਆਂ ਨੂੰ ਉਹਨਾਂ ਆਪਣੀ ਮਧੁਰ ਅਵਾਜ਼ ਦੇ ਕੇ ਯੂ ਟ੍ਯੂਬ ਤੇ ਪਾਇਆ ਹੈ ਜਿਸਦਾ ਭਰਵਾਂ ਹੁੰਗਾਰਾ ਮਿਲ ਰਿਹਾ ਹੈ। ਇਹਨਾਂ ਵਿੱਚੋਂ ਛੋਟੇ ਬੱਚੇ ਦੀ ਮਨੋਸਥਿਤੀ ਅਤੇ ਮਾਂ ਦੀ ਮਮਤਾ ਨੂੰ ਦਰਸ਼ਾਉਂਦੀ ਇੱਕ ਕਹਾਣੀ ਦਾ ਪੰਜਾਬੀ ਅਨੁਵਾਦ ਅਸੀਂ ਆਪਣੇ ਪਾਠਕਾਂ ਸਨਮੁਖ ਪੇਸ਼ ਕਰ ਰਹੇ ਹਾਂ। - ਸੰਪਾਦਕ**

ਨਾਨੀ ਦੇ ਘਰੋਂ ਕੋਈ ਆਵੇ ਤੇ ਨਾਲ ਢੇਰ ਸਾਰੇ ਤੋਹਫੇ ਵੀ ਲੈ ਕੇ ਆਵੇ ਤੇ ਕਈ ਦਿਨ ਪਹਿਲਾਂ ਹੀ ਦਿਲ ਵਿੱਚ ਖੁਸ਼ੀਆਂ ਦੀ ਗੇਂਦ ਠੱਪੇ ਖਾਣ ਲਗਦੀ ਹੈ। ਤੇ ਮਾਮਾਜੀ ! ਉਹ ਤੇ ਜਦੋਂ ਵੀ ਆਉਂਦੇ ਹਨ ਬਹੁਤ ਸਾਰੇ ਖਿਡੌਣੇ ਤੇ ਕਈ ਤਰ੍ਹਾਂ ਦੀਆਂ ਗੇਂਦਾਂ ਮੇਰੇ ਲਈ ਲੈ ਕੇ ਆਉਂਦੇ ਹਨ, ਪਰ ਹੁਣ ਮੈਂ ਵੱਡਾ ਹੋ ਗਿਆ ਹਾਂ- 7 ਇਅਰਸ ਔਲਡ ਸਮਾਰਟ ਬਆਏ (7 yrs. old smart boy)

ਮਾਂ ਨੇ ਅੱਜ ਸਵੇਰ ਤੋਂ ਹੀ ਪੂਰੇ ਘਰ ਵਿੱਚ ਰੌਲਾ ਪਾ ਕੇ ਰੱਖਿਆ ਹੈ- ਇਹ ਇੱਥੇ ਨਹੀਂ ਰੱਖਣਾ, ਉਹ ਉੱਥੇ ਨਹੀਂ ਰੱਖਣਾ, ਇੱਥੇ ਐਨਾ ਸਮਾਨ ਨਹੀਂ ਰੱਖਣਾ। ਪਹਿਲੇ ਤੇ ਆਪਣੀਆਂ ਫਾਲਤੂ ਦੀਆਂ ਚੀਜ਼ਾਂ ਇੱਕ ਬੈਗ ਵਿੱਚ ਪਾ ਕੇ ਸੋਫੇ ਜਾ ਪਲੰਗ ਦੇ ਥੱਲੇ ਲੁਕਾ ਕੇ ਰੱਖ ਦੋ।

ਇਹ ਵੀ ਕੋਈ ਗੱਲ ਹੋਈ ? ਮੇਰੀਆਂ ਚੀਜ਼ਾਂ ਹਨ, ਮੇਰਾ ਘਰ ਹੈ। ਮਾਮਾਜੀ ਆ ਰਹੇ ਨੇ ਤੇ ਫੇਰ ਕੀ ਹੋਇਆ। ਮੈਂ ਜਿਹੋ ਜਿਹਾ ਹਾਂ, ਔਂਦਾਂ ਦਾ ਹੀ ਰਹਾਂਗਾ। ਮਾਂ ਸਮਝਦੀ ਕਿਉਂ ਨਹੀਂ। ਅੱਜ ਤੇ ਖੇਡਣ ਵੀ ਨਹੀਂ ਦੇ ਰਹੀ ਅਤੇ ਨਾ ਹੀ ਟੀ.ਵੀ. ਦੇਖਣ ਦੇ ਰਹੀ ਹੈ। ਥੋੜ੍ਹੀ ਥੋੜ੍ਹੀ ਦੇਰ ਬਾਅਦ ਆਵਾਜ਼ਾਂ ਮਾਰਨ ਲਗ ਜਾਂਦੀ ਹੈ- "ਚੁੰਨੂੰ, ਮੇਰੀ ਮਦਦ ਦਰ ਦੇ।" ਕੀ ਹੈ ਮਾਂ, ਮੈਨੂੰ ਉਹਨਾਂ ਦੇ ਸਾਹਮਣੇ ਚੁੰਨੂੰ ਚੁੰਨੂੰ ਨਹੀਂ ਬੁਲਾਉਣਾ- ਚਿਰਾਗ ਹੀ ਕਹਿਣਾ। ਮਾਂ ਹੱਸਣ ਲੱਗ ਜਾਂਦੀ ਹੈ, ਜਦੋਂ ਮੈਨੂੰ ਚੁੰਨੂੰ ਕਹਿੰਦੇ ਹਨ ਤਾਂ ਮੈਨੂੰ ਬਹੁਤ ਭੈੜਾ ਲੱਗਦਾ ਹੈ। ਗਲੀ ਦੇ ਵੀ ਸਾਰੇ ਲੋਕੀ ਮੈਨੂੰ ਚੁੰਨੂੰ ਕਹਿਣ ਲਗ ਗਏ ਹਨ। ਮਾਂ ਫੇਰ ਆਵਾਜ਼ ਮਾਰਦੀ ਹੈ, ਜਾ ਚੁੰਨੂੰ ਮਤਲਬ ਚਿਰਾਗ, ਫਰਿਜ ਵਿੱਚ ਪਾਣੀ ਦੀਆਂ ਬੋਤਲਾਂ ਭਰ ਕੇ ਰੱਖ ਦੇ, ਬਾਰ ਬਾਰ ਵਿੱਚੋਂ ਖੋਲ੍ਹੀਂ ਨਾਂ, ਬਰਫ਼ ਨਹੀਂ ਜੰਮੇਗੀ। ਭਲਾ ਮਾਮਾਜੀ ਬਰਫ਼ ਖਾਣ ਆ ਰਹੇ ਹਨ ? ਹੁਣੇ ਥੋੜ੍ਹੀ ਦੇਰ ਪਹਿਲੇ ਤੇ ਮਾਂ ਨੇ ਕਿੰਨੀ ਸਾਰੀ ਖੀਰ ਤੇ ਹੋਰ ਪਤਾ ਨਹੀਂ ਕਿਹੜਾ ਕਿਹੜਾ ਸਮਾਨ ਫਰਿਜ ਵਿੱਚ ਭਰ ਦਿੱਤਾ, ਤਦ ਫਰਿਜ ਦੀ ਠੰਡਕ ਖਤਮ ਨਹੀਂ ਹੋਈ, ਮੈਂ ਖੋਲ੍ਹ ਦਵਾਂਗਾ ਤੇ ਖਤਮ ਹੋ ਜਾਵੇਗੀ। ਮਾਂ ਹੁਣ ਕਿਉਂ ਅਵਾਜ਼ਾਂ ਮਾਰ ਰਹੀ ਹੈ ? - ਹਾਂਜੀ, ਬੋਲੋ ਮਾਂ।

ਮੇਰਾ ਅੱਛਾ ਬੱਚਾ ਜਾ ਨਾਲ ਦੇ ਮੁੰਡੇ ਨਾਲ ਸਕੂਟੀ ਤੇ ਜਾ ਕੇ ਅੱਧਾ ਕਿਲੋ ਪਨੀਰ ਲੈ ਆ। ਜੇ ਪੈਸੇ ਬਚੇ ਤੇ ਆਪਣੇ ਲਈ ਚਾਕਲੇਟ ਵੀ ਲੈ ਆਵੀਂ।

ਮਾਂ - ਐਨੀ ਗਰਮੀ 'ਚ।

ਪਲੀਜ਼, ਬੇਟਾ। ਥੋੜ੍ਹੀ ਦੇਰ ਵਿੱਚ ਮਾਮਾਜੀ ਆਉਣ ਵਾਲੇ ਹਨ। ਮੈਂ ਸ਼ਾਹੀ ਪਨੀਰ ਬਨਾਉਣ ਲੱਗੀ ਹਾਂ। ਤੂੰ ਵੀ ਤੇ ਖਾਏਂਗਾ ਨਾ। ਮੇਰਾ ਰਾਜਾ ਬੇਟਾ।

ਹਾਂ ਮਾਂ - ਮੈਂ ਹੁਣੇ ਲੈ ਕੇ ਆਉਂਦਾ ਹਾਂ। ਠੰਡਾ ਠੰਡਾ ਨਰਮ ਨਰਮ ਪਨੀਰ ਲਿਆ ਕੇ ਮੈਂ ਮਾਂ ਨੂੰ ਦੇ ਦਿੱਤਾ ਅਤੇ ਕਿਹਾ ਕਿ ਚਾਕਲੇਟ ਲਈ ਤੇ ਪੈਸੇ ਬਚੇ ਹੀ ਨਹੀਂ। ਮਾਂ ਨੇ ਕਿਹਾ, ਕੋਈ ਗੱਲ ਨਹੀਂ, ਤੂੰ ਕੱਲ ਲੈ ਲਵੀਂ। ਮਾਂ ਪਨੀਰ ਨੂੰ ਫਰਿਜ ਵਿੱਚ ਰੱਖ ਕੇ ਉਸਦਾ ਮਸਾਲਾ ਭੁੰਨਣ ਲੱਗ ਪਈ। ਸਾਰੇ ਘਰ ਵਿੱਚ ਉਸਦੀ ਖੁਸ਼ਬੂ ਫੈਲ ਰਹੀ ਸੀ। ਅੱਜ ਤਿੰਨ ਮਹੀਨਿਆਂ ਬਾਅਦ ਘਰ ਵਿੱਚ ਸ਼ਾਹੀ ਪਨੀਰ ਬਣਿਆ ਸੀ। ਵਾਹ, ਕਿੰਨੀ ਸੋਹਣੀ ਖੁਸ਼ਬੂ ਆ ਰਹੀ ਹੈ। ਮਨ ਕਰ ਰਿਹਾ ਹੈ ਕਿ ਰਸੋਈ ਵਿੱਚ ਹੀ ਕੁਰਸੀ ਡਾਹ ਕੇ ਬੈਠ ਜਾਵਾਂ। ਮਾਂ ਟਮਾਟਰ ਪਿਆਜ ਤੇ ਹੋਰ ਮਸਾਲੇ ਭੁੰਨਣ ਵਿੱਚ ਲੱਗੀ ਹੋਈ ਸੀ ਤੇ ਮੈਂ ਸੋਚ ਰਿਹਾ ਸੀ ਕਿ ਖੁਸ਼ਬੂ ਨਾਲ ਹੀ ਢਿੱਡ ਭਰ ਜਾਏ ਤੇ ਵਧੀਆ। ਸ਼ਾਮ ਨੂੰ ਜਦੋਂ ਮਾਮਾਜੀ ਖਾਣਗੇ, ਤਾਂ ਤੇ ਮਿਲੇਗਾ ਹੀ। ਤੱਦ ਤੱਕ ਤੇ ਇੰਤਜ਼ਾਰ ਕਰਨਾ ਪਵੇਗਾ। ਪਰ ਮਾਂ ਹਮੇਸ਼ਾ ਨਹੀਂ ਬਣਾਉਂਦੀ ਹੈ। ਬਹੁਤ ਪੈਸੇ ਲਗਦੇ ਹਨ, ਮਹਿੰਗੀ ਸਬਜ਼ੀ ਹੈ ਨਾ। ਮਾਮਾਜੀ ਆ ਰਹੇ ਹਨ ਇਸ ਲਈ ਬਣਾ ਰਹੀ ਹੈ। ਵੈਸੇ ਮਾਂ ਨੇ ਮੇਰੇ ਜਨਮ ਦਿਨ ਤੇ ਬਣਾਈ ਸੀ। ਹੁਣ ਰਾਤ ਦੀ ਰੋਟੀ ਦਾ ਸਮਾਂ ਹੋ ਗਿਆ। ਮੈਂ ਚੋਰੀ ਚੋਰੀ ਜਾ ਕੇ ਰਸੋਈ ਵਿੱਚ ਝਾਤੀ ਮਾਰ ਆਉਂਦਾ ਹਾਂ। ਮਾਂ ਨੇ ਡੂੰਗੇ ਦਾ ਢੱਕਣ ਚੁੱਕਿਆ, ਮਾਂ ਨੇ ਜੋਰ ਦੀ ਆਵਾਜ਼ ਮਾਰੀ, ਚੁੰਨੂੰ ਹੱਥ ਨਹੀਂ ਲਾਉਣਾ। ਮਾਂ ਥੋੜ੍ਹਾ ਜਿਹਾ ਸਵਾਦ ਵੇਖਣ ਵਿੱਚ ਕੀ ਹਰਜ਼ ਹੈ ? ਅੱਛਾ ਖਾਵਾਂਗਾ ਨਹੀਂ ਦੇਖ ਤੇ ਲਵਾਂ। ਮਾਂ ਕਦੇ ਕਦੇ ਬਹੁਤ ਗੁੱਸੇ ਹੋ ਜਾਂਦੀ ਹੈ। ਪਤਾ ਨਹੀਂ ਖਾਣ ਲਈ ਮੇਰੀ ਵਾਰੀ ਕਦੋਂ ਆਵੇਗੀ ? ਮੈਨੂੰ ਕਦੋਂ ਖਾਣ ਨੂੰ ਮਿਲੇਗਾ – ਸ਼ਾਹੀ ਪਨੀਰ ?

ਮਾਂ ਨੇ ਕਿਹਾ ਹੈ ਕਿ ਪਹਿਲੇ ਮਾਮਾਜੀ ਤੇ ਉਹਨਾਂ ਦੇ ਬੱਚੇ ਰੋਟੀ ਖਾਣਗੇ, ਉਹਨਾਂ ਤੋਂ ਬਾਅਦ ਅਸੀਂ ਬੈਠ ਕੇ ਖਾਵਾਂਗੇ। ਮਾਂ

ਮੈਂ ਉਹਨਾਂ ਦੇ ਨਾਲ ਕਿਉਂ ਨਹੀਂ ਖਾ ਸਕਦਾ? ਪਰ ਕੁਰਸੀਆਂ ਤੇ ਚਾਰ ਹੀ ਹਨ, ਮਾਮਾਜੀ, ਮਾਮੀਜੀ ਤੇ ਉਹਨਾਂ ਦੇ ਦੋ ਬੱਚੇ। ਅਤੇ ਮੇਰੇ ਪਾਪਾ? ਚਲੋ ਪਾਪਾ ਸੋਫੇ ਤੇ ਬੈਠ ਜਾਣਗੇ ਪਲੇਟ ਲੈ ਕੇ... ਤੇ ਮੈਂ? ਪਰ ਮਾਂ ਇਕੱਲੀ ਰਹਿ ਜਾਵੇਗੀ ਨਾ ਰੋਟੀ ਖਾਣ ਲਈ। ਮੈਨੂੰ ਚੰਗਾ ਨਹੀਂ ਲਗੇਗਾ, ਜਦੋਂ ਮਾਂ ਅਖੀਰ 'ਚ ਬੈਠ ਕੇ ਰੋਟੀ ਖਾਵੇਗੀ। ਮੈਂ, ਮਾਂ ਨਾਲ ਰੋਟੀ ਖਾ ਲਵਾਂਗਾ, ਕੋਈ ਗੱਲ ਨਹੀਂ। ਵੈਸੇ ਵੀ ਤੇ ਮੈਨੂੰ ਸਾਰਿਆਂ ਨੂੰ ਦੌੜ ਦੌੜ ਕੇ ਗਰਮ ਰੋਟੀ ਵੀ ਤੇ ਦੇਣੀ ਹੋਵੇਗੀ।

ਦੋਹਾਂ ਪਾਸਿਆਂ ਤੋਂ ਅਵਾਜ਼ਾਂ ਮਾਰੀਆਂ ਜਾ ਰਹੀਆਂ ਹਨ ਤੇ ਮੈਂ ਦੌੜ ਦੌੜ ਕੇ ਕਦੀ ਚਾਵਲ, ਕਦੀ ਰੋਟੀ, ਪਾਪੜ, ਸਲਾਦ, ਰਾਇਤਾ ਇੱਕ ਇੱਕ ਕਰਕੇ ਰੱਖਦਾ ਜਾ ਰਿਹਾ ਸੀ। ਮੈਂ ਨੈਪਕਿਨ ਵੀ ਰੱਖ ਦਿੱਤੇ ਹਨ। ਮਾਮਾਜੀ ਟੇਬਲ ਦੇਖ ਕੇ ਬਹੁਤ ਖੁਸ਼ ਹੋ ਗਏ। ਵਾਹ ਭੈਣੇ, ਬਹੁਤ ਮਜ਼ੇਦਾਰ ਖੁਸ਼ਬੂ ਆ ਰਹੀ ਹੈ। ਬਹੁਤ ਦਿਨਾਂ ਬਾਅਦ ਤੇਰੇ ਹੱਥ ਦੀ ਰੋਟੀ ਮਿਲ ਰਹੀ ਹੈ।

ਮੈਂ ਬਸ ਉਹਨਾਂ ਦਾ ਮੂੰਹ ਵੇਖੀ ਜਾ ਰਿਹਾ ਹਾਂ ਅਤੇ ਸੋਚ ਰਿਹਾਂ ਹਾਂ - ਮਾਮਾਜੀ ਐਨੀਆਂ ਗੱਲਾਂ ਨਾ ਕਰੋ, ਰੋਟੀ ਠੰਡੀ ਹੋ ਜਾਵੇਗੀ, ਪਹਿਲੇ ਖਾ ਲਉ, ਤੁਸੀਂ ਖਾਉਗੇ, ਉਠੋਗੇ, ਤਾਂ ਹੀ ਤੇ ਮੇਰਾ ਨੰਬਰ ਆਵੇਗਾ। ਨਹੀਂ ਤੇ ਮੇਰੇ ਪੇਟ ਦੇ ਚੂਹੇ ਟੱਪ ਟੱਪ ਕੇ ਬਾਹਰ ਆ ਜਾਣਗੇ। ਪਰ ਕਹਿ ਨਹੀਂ ਸਕਦਾ ਨਾ। ਵੈਸੇ ਮੇਰੇ ਮਾਮਾਜੀ ਬਹੁਤ ਚੰਗੇ ਹਨ। ਉਹ ਮੈਨੂੰ ਬਾਰ ਬਾਰ ਕਹਿ ਰਹੇ ਹਨ, ਚੁਨੂੰ ਬੇਟਾ ਥੱਕ ਜਾਵੇਂਗਾ, ਸਾਡੇ ਨਾਲ ਬਹਿ ਕੇ ਖਾ ਲੈ, ਪਰ ਮੈਂ ਕੀ ਕਹਿੰਦਾ, ਬਸ ਇਹੀ ਕਿਹਾ, ਨਹੀਂ ਮਾਮਾਜੀ, ਮੈਨੂੰ ਤੇ ਅਜੇ ਭੁੱਖ ਨਹੀਂ ਹੈ। ਕੀ ਕਹਿੰਦਾ - ਪਹਿਲੇ ਤੁਸੀਂ ਖਾ ਲਉ, ਮੈਂ ਫੇਰ ਖਾ ਲਵਾਂਗਾ। ਜਾਂ ਇਹ ਕਹਾਂ ਕਿ ਮਾਂ ਨਾਲ ਖਾਵਾਂਗਾ। ਮੈਨੂੰ ਕੁੱਝ ਸਮਝ ਹੀ ਨਹੀਂ ਆਇਆ। ਮਾਮਾਜੀ ਮੁਸਕੁਰਾਉਣ ਲੱਗ ਪਏ। ਅਜੇ ਤੇ ਖਾਣ ਤੋਂ ਬਾਅਦ ਸਭ ਨੂੰ ਮਿੱਠਾ ਵੀ ਖਿਲਾਉਣਾ ਹੈ। ਫੇਰ ਮਾਂ ਭਾਂਡੇ ਸੰਭਾਲੇਗੀ, ਫੇਰ ਅਸੀਂ ਰੋਟੀ ਖਾਵਾਂਗੇ। ਪਰ ਪਨੀਰ ਦਾ ਡੂੰਗਾ ਹੌਲੀ ਹੌਲੀ ਥੱਲੇ ਹੁੰਦਾ ਜਾ ਰਿਹਾ ਹੈ। ਮੇਰੇ ਲਈ ਬਚਿਆ ਵੀ ਹੋਵੇਗਾ ਕਿ ਨਹੀਂ। ਮੈਂ ਦੌੜ ਕੇ ਰਸੋਈ ਵਿੱਚ ਗਿਆ ਤੇ ਮਾਂ ਨੂੰ ਕਿਹਾ, ਮਾਂ - ਡੂੰਗੇ ਵਿੱਚ ਪਨੀਰ ਨਹੀਂ ਬਚਿਆ ਹੈ। ਮਾਂ ਨੇ ਮੈਨੂੰ ਵੇਲਣੇ ਨਾਲ ਥੋੜ੍ਹਾ ਜਿਹਾ ਛੂਹ ਕੇ ਕਿਹਾ, ਤੂੰ ਜਾ ਨਾ, ਤੂੰ ਫਿਕਰ ਕਿਉਂ ਕਰ ਰਿਹਾ ਹੈ? ਤੈਨੂੰ ਖੂਬ ਖਾਣ ਨੂੰ ਮਿਲੇਗਾ ਬਹੁਤ ਵੱਡਾ ਡੂੰਗਾ ਹੈ, ਬੇਟਾ, ਮੈਂ ਹੋਰ ਵੀ ਬਹੁਤ ਸਬਜ਼ੀਆਂ ਬਣਾਈਆਂ ਹਨ। ਮੈਂ ਕਿਹਾ - ਕੀ ਮਾਂ ਤੁਸੀਂ ਵੀ... ਪਤਾ... ਹੁਣੈ ਕੁਝ ਦੇਰ ਪਹਿਲੇ ਮਾਮਾਜੀ ਦੀ ਛੋਟੀ ਕੁੜੀ ਗੁੜੀਆ ਨੇ ਪਨੀਰ ਦਾ ਵੱਡਾ ਜਿਹਾ ਪੀਸ ਖਾਂਦੇ ਖਾਂਦੇ ਥੱਲੇ ਸੁੱਟ ਦਿੱਤਾ। ਸੱਚੀਂ ਮੇਰਾ ਤੇ ਦਿਲ ਧੱਕ ਧੱਕ ਕਰਨ ਲੱਗ ਪਿਆ। ਕੀ ਉਹ ਠੀਕ ਤਰ੍ਹਾਂ ਖਾ ਵੀ ਨਹੀਂ ਸਕਦੀ ਸੀ? ਮਾਂ ਮੈਨੂੰ ਅੱਖਾਂ ਕਿਉਂ ਵਿਖਾ ਰਹੀ ਹੈਂ? ਹੁਣ ਜ਼ਮੀਨ ਤੇ ਡਿੱਗਿਆ ਕੌਣ ਖਾਏਗਾ? ਐਨਾ ਵੀ ਨਹੀਂ ਸਮਝਦੀ। ਤੁਸੀਂ ਕਿੰਨੀ ਮਿਹਨਤ ਕੀਤੀ ਹੈ, ਇਹ ਸਬਜ਼ੀ ਬਨਾਉਣ ਲਈ। ਮਾਮਾਜੀ ਨੇ ਗੁੜੀਆ ਨੂੰ ਕਿਹਾ, ਕੋਈ ਗੱਲ ਨਹੀਂ ਗੁੜੀਆ, ਹੋਰ ਲੈ ਲੈ। ਭਲਾ ਇਹ ਵੀ ਕੋਈ ਗੱਲ ਹੋਈ, ਹੋਰ ਲੈ ਲੈ। ਠੀਕ ਤਰੀਕੇ ਨਾਲ ਖਾ ਨਹੀਂ ਸਕਦੀ ਸੀ। ਮੈਂ ਸ਼ਾਇਦ ਦੁਖੀ ਸੀ। ਡੂੰਗਾ ਤੇ ਹੌਲੀ ਹੌਲੀ... ਬਿਲਕੁਲ ਜਰਾ ਜਿਹੀ ਸਬਜ਼ੀ ਦਾ ਹੋ ਗਿਆ। ਮੈਨੂੰ ਤੇ ਪਨੀਰ ਦਾ ਇੱਕ ਵੀ ਟੁਕੜਾ ਨਜ਼ਰ ਨਹੀਂ ਆ ਰਿਹਾ ਸੀ। ਮੈਨੂੰ ਬਹੁਤ ਬੁਰਾ ਲੱਗਿਆ। ਪਰ ਕੋਈ ਗੱਲ ਨਹੀਂ। ਮੈਂ ਵੱਡਾ ਹੋ ਗਿਆ ਹਾਂ ਨਾ। ਮਾਂ ਫੇਰ ਬਣਾਏਗੀ, ਮੈਂ ਤੱਦ ਖਾ ਲਵਾਂਗਾ, ਚਲੋ ਸਭ ਨੇ ਰੋਟੀ ਖਾ ਲਈ। ਮਾਂ ਮੈਂ ਤੁਹਾਡੇ ਨਾਲ ਭਾਂਡੇ ਰੱਖਵਾ ਦਿੰਦਾ ਹਾਂ। ਨਹੀਂ ਚੁੰਨੂੰ ਮੈਂ ਰੱਖ ਲਵਾਂਗੀ।

ਚੰਗਾ ਪਹਿਲੇ ਰੋਟੀ ਖਾ ਲੈਂਦੇ ਹਾਂ।

ਫੇਰ ਕੰਮ ਕਰ ਲਵਾਂਗੇ।

ਠੀਕ ਹੈ ਤੂੰ ਥਾਲੀ ਲਗਾ ਤੇ ਮੈਂ ਹੱਥ ਧੋ ਕੇ ਆਉਂਦੀ ਹਾਂ।

ਮਾਂ ਨੇ ਜਿਵੇਂ ਹੀ ਡੂੰਗੇ ਦਾ ਢੱਕਣ ਚੁੱਕਿਆ, ਉਹਦੇ ਵਿੱਚ ਸਿਰਫ ਖਾਲੀ ਦਰਿਆ ਦਾ ਪਾਣੀ। ਜਿਵੇਂ ਬਿਨਾ ਤੈਰਦੇ ਜਹਾਜ਼ ਦੇ ਕੁੱਝ ਰਾਹ ਬਣੇ ਹੋਏ ਸਨ। ਉਹਦੇ ਵਿੱਚ ਇੱਕ ਵੀ ਸੋਹਣਾ ਸਫੇਦ ਪਨੀਰ ਦਾ ਟੁਕੜਾ ਨਹੀਂ ਸੀ। ਮੈਂ ਰੋਣਹਾਕਾ ਹੋ ਕੇ ਮਾਂ ਵੱਲ ਵੇਖਿਆ। ਮਾਂ ਨੇ ਕਿਹਾ, ਕੋਈ ਗੱਲ ਨਹੀਂ ਪੁੱਤਰ, ਪਰ ਮੇਰੇ ਗਲੇ ਵਿੱਚ ਤੇ ਜਿਵੇਂ ਕੁੱਝ ਫੱਸ ਗਿਆ ਸੀ। ਪਤਾ ਨਹੀਂ ਕੀ ਹੋਇਆ, ਮੇਰਾ ਮਨ ਕਰ ਰਿਹਾ ਸੀ ਕਿ ਮੈਂ ਅੱਜ ਰੋਟੀ ਨਾ ਹੀ ਖਾਵਾਂ। ਸ਼ਾਹੀ ਪਨੀਰ ਵਿੱਚ ਪਨੀਰ ਤੇ ਹੈ ਹੀ ਨਹੀਂ।

ਮਾਂ ਮੇਰਾ ਹੱਥ ਫੜ ਕੇ ਰਸੋਈ ਵੱਲ ਲੈ ਗਈ ਤੇ ਗੈਸ ਚੁਲ੍ਹੇ ਦੇ ਕੋਲ ਇੱਕ ਕੌਲੀ ਵਿੱਚ ਢੱਕੀ ਹੋਈ ਸਬਜ਼ੀ ਚੁੱਕ ਕੇ ਮੇਰੀ ਥਾਲੀ ਵਿੱਚ ਰੱਖ ਦਿੱਤੀ। ਚਾਰ ਪਨੀਰ ਦੇ ਸੋਹਣੇ ਸੋਹਣੇ ਚਿੱਟੇ ਚਿੱਟੇ ਟੁਕੜੇ। ਮੈਂ ਫਟਾਫਟ ਮਾਂ ਦਾ ਚਿਹਰਾ ਚੁੰਮ ਲਿਆ ਅਤੇ ਰੋਟੀ ਦੀ ਪਹਿਲੀ ਬੁਰਕੀ ਪਨੀਰ ਦੇ ਟੁਕੜੇ ਦੇ ਨਾਲ ਜਿਵੇਂ ਹੀ ਮਾਂ ਦੇ ਮੂੰਹ ਵਿੱਚ ਪਾਈ - ਮਾਂ ਨੇ ਕਿਹਾ, ਤੂੰ ਖਾ ਲੈ, ਤੇਰੇ ਲਈ ਹੀ ਰੱਖਿਆ ਹੈ ਮੈਂ।

ਨਹੀਂ ਮਾਂ, ਪਹਿਲੇ ਤੁਸੀਂ ਖਾਉ।

ਮਾਮਾਜੀ ਇਹ ਸਭ ਵੇਖ ਕੇ ਹੱਸੀ ਜਾ ਰਹੇ ਸਨ। ਉਹਨਾਂ ਕਿਹਾ, ਹੋਰ ਵੀ ਤੇ ਕਿੰਨੀਆਂ ਚੀਜ਼ਾਂ ਹਨ, ਤੂੰ ਹੋਰ ਕੁੱਝ ਕਿਉਂ ਨਹੀਂ ਖਾ ਰਿਹਾ।

ਮੈਂ ਕਿਹਾ, ਬੱਸ ਅੱਜ ਏਹੀ ਸ਼ਾਹੀ ਪਨੀਰ... ਬਸ ਏਨਾ ਕਹਿ ਕੇ ਮੂੰਹ 'ਚ ਰੋਟੀ ਰੱਖ ਅੱਖਾਂ ਮੀਟ ਕੇ ਰੋਟੀ ਦਾ ਅਨੰਦ ਲੈਣ ਲੱਗ ਪਿਆ।

ਅਨੁਵਾਦ - **ਡਾ. ਰਜਵੰਤ ਕੌਰ**

# ਕੁਰਬਾਨੀਆਂ ਦੀ ਕਥਾ ਸੁਣਾਉਂਦਾ, ਸੀਚੇਵਾਲਵੀ ਦਾ 'ਬਾਲ-ਸਾਹਿਤ'

*-ਸੁਵਰਨ ਸਿੰਘ ਵਿਰਕ*

ਸੰਸਾਰ ਭਰ ਵਿੱਚ ਉੱਘੇ ਪਰਿਆਵਰਣ ਰਾਖੇ ਸੰਤ ਬਲਬੀਰ ਸਿੰਘ ਹੋਰਾਂ ਦੇ ਮਸ਼ਹੂਰ ਹੋਏ, ਪਿੰਡ ਸੀਚੇਵਾਲ ਨੂੰ ਕਵੀ ਚਰਨ ਸੀਚੇਵਾਲਵੀ ਵੀ ਜਨਮ ਭੂਮੀ ਹੋਣ ਦਾ ਵੀ ਮਾਨ ਹਾਸਲ ਹੈ। ਕਵੀ ਸੀਚੇਵਾਲਵੀ ਪਿਛਲੇ ਚਾਰ ਦਹਾਕਿਆਂ ਤੋਂ ਸਾਹਿਤ ਸਿਰਜਣਾ ਦੇ ਮੈਦਾਨ ਵਿੱਚ ਸਰਗਰਮ ਹੈ। ਉਹ ਪੰਜਾਬੀ ਦਾ ਉੱਚ ਦੁਮਾਲੜਾ ਸਟੇਜੀ ਕਵੀ ਹੈ ਅਤੇ ਉਸ ਦੀਆਂ ਰਚਨਾਵਾਂ ਅਖ਼ਬਾਰਾਂ, ਰਸਾਲਿਆਂ ਤੋਂ ਇਲਾਵਾ ਕਈ ਕਿਤਾਬਾਂ ਦੇ ਰੂਪ ਵਿੱਚ ਵੀ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਉਹ ਧਰਮ, ਸਦਾਚਾਰ, ਸਮਾਜਿਕ ਕੁਰੀਤੀਆਂ, ਦੇਸ਼ ਭਗਤੀ, ਲੋਕ ਭਗਤੀ, ਵਾਤਾਵਰਣ ਦੀ ਸੰਭਾਲ, ਪੰਜਾਬ ਦਾ ਗੌਰਵਸ਼ਾਲੀ ਇਤਿਹਾਸ ਆਦਿ ਵਿਸ਼ਿਆਂ ਤੇ ਆਪਣੀ ਕਲਮ ਚਲਾਉਂਦਾ ਰਹਿੰਦਾ ਹੈ।

ਪਿਛਲੇ ਕੁਝ ਸਮੇਂ ਤੋਂ ਉਹ ਬਾਲ ਸਾਹਿਤ ਦੇ ਖੇਤਰ ਵਿੱਚ ਵੀ ਆਪਣੀ ਪਹਿਚਾਣ ਕਾਇਮ ਕਰ ਰਿਹਾ ਹੈ। ਸਾਹਿਤ ਦੀ ਸੇਵਾ ਨੂੰ ਵੇਖੀਏ ਤਾਂ ਬਾਲ ਸਾਹਿਤ ਦਾ ਮਹੱਤਵ ਨਿਗੂਣਾ ਨਹੀਂ ਸਗੋਂ ਭਾਰਾ ਗੌਰਾ ਹੈ। ਜਿਹੜੇ ਬੱਚੇ ਛੋਟੀ ਉਮਰ ਤੋਂ ਬਾਲ ਸਾਹਿਤ ਪੜ੍ਹਨ ਲੱਗ ਜਾਣ, ਵੱਡੇ ਹੋ ਕੇ ਗੰਭੀਰ ਕਿਤਾਬਾਂ ਪੜ੍ਹਨ ਦੇ ਰਾਹੇ ਆਪੇ ਪੈ ਜਾਂਦੇ ਹਨ। ਬਾਲ ਪਾਠਕ ਹੀ ਪੁਸਤਕ ਪ੍ਰੇਮੀਆਂ ਵਿੱਚ ਅਸਾਨੀ ਨਾਲ ਬਦਲ ਜਾਂਦੇ ਹਨ। ਪਰ ਬਾਲ ਸਾਹਿਤ ਜਿਤਨਾ ਨਾਮ ਛੋਟਾ ਜਿਹਾ ਹੈ, ਇਸ ਦਾ ਕਾਰਜ ਅਤੇ ਪ੍ਰਯੋਜਨ ਉਤਨਾ ਛੋਟਾ ਨਹੀਂ ਹੁੰਦਾ। ਨਾ ਹੀ ਪੜ੍ਹੇ ਜਾਣ ਵਾਲਾ ਬਾਲ ਸਾਹਿਤ ਲਿਖਣਾ ਹਰ ਲੇਖਕ ਦੇ ਵੱਸ ਹੁੰਦਾ ਹੈ। ਬਾਲਕਾਂ ਦੀ ਪੱਧਰ ਦਾ ਸਾਹਿਤ, ਸਰਲ, ਸੁਬੋਧ, ਸੁੰਦਰ ਭਾਸ਼ਾ ਸ਼ੈਲੀ ਵਿੱਚ ਲਿਖਣ ਵਾਲਾ ਲੇਖਕ ਹੀ ਬਾਲ ਮਨਾਂ ਦੀਆਂ ਤਰਬਾਂ ਨੂੰ ਟੁੰਬ ਸੱਕਦਾ ਹੈ। ਬਾਲ ਸਾਹਿਤ ਵਿੱਚ ਮਕਬੂਲ ਸਾਡੇ ਵੱਡੇ ਲੇਖਕ ਹੀ ਹੋਏ ਹਨ। ਇਹਨਾਂ ਮਕਬੂਲ ਬਾਲ-ਲੇਖਕਾਂ ਦੀ ਲੜੀ ਵਿੱਚ ਹੀ ਚਰਨ ਸੀਚੇਵਾਲਵੀ ਹੋਰਾਂ ਦਾ ਨਾਮ ਜੋੜਿਆ ਜਾ ਸੱਕਦਾ ਹੈ।

ਪੁਸਤਕ ਪ੍ਰਕਾਸ਼ਨ ਵਿੱਚ ਮਿਆਰੀ ਨਾਂ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ ਜਲੰਧਰ ਵਲੋਂ, ਆਕਰਸ਼ਕ ਚਿੱਤਰਾਂ ਸਮੇਤ, 2018 ਵਿੱਚ ਸੋਹਣੀ ਦਿੱਖ ਵਿੱਚ ਬੱਚਿਆਂ ਵਾਸਤੇ, ਤਿੰਨ ਪੁਸਤਿਕਾਵਾਂ ਛਾਪੀਆਂ ਹਨ। ਆਰਟ ਪੇਪਰ ਉੱਪਰ ਛਪਾਈ ਹੈ ਤੇ ਸਾਈਜ਼ ਵੱਡਾ ਹੈ। ਜਿਸ ਨਾਲ ਬਾਲਕਾਂ ਨੂੰ ਪੁਸਤਕਾਂ ਦੀ ਦਿੱਖ ਪ੍ਰਭਾਵਿਤ ਕਰਦੀ ਹੈ। 40-40 ਸਫਿਆਂ ਦੀਆਂ ਕਿਤਾਬਾਂ ਦੇ ਨਾਮ ਹਨ- ਜਾਨ ਤੋਂ ਪਿਆਰੀ ਸਿੱਖੀ, ਸਿੰਘਾਂ ਦੀ ਬਹਾਦਰੀ ਦੇ ਕਾਰਨਾਮੇ ਅਤੇ ਸਿੱਖੀ ਸਿਦਕ ਦੇ ਪਾਂਧੀ। ਇਹਨਾਂ ਨਾਵਾਂ ਤੋਂ ਸਾਫ ਦਿਸਦਾ ਹੈ ਕਿ ਲੇਖਕ ਦਾ ਮਕਸਦ, ਇਹਨਾਂ ਕਿਤਾਬਾਂ ਦੁਆਰਾ, ਗੁਰੂ ਸਾਹਿਬ ਦੀ ਬਖਸ਼ੀ ਸਿੱਖੀ ਨਾਲ ਜੁੜੇ ਬੁਨਿਆਦੀ ਸੰਕਲਪਾਂ ਤੋਂ ਜਿਹਨਾਂ ਵਿੱਚ ਪ੍ਰਮੁੱਖ ਸ਼ਹਾਦਤ ਦਾ ਸੰਕਲਪ ਹੈ, ਬੱਚਿਆਂ ਨੂੰ ਜਾਣੂ ਕਰਵਾਉਣਾ ਹੈ। ਉਹਨਾਂ ਨੂੰ ਦਲੇਰ ਅਤੇ ਪਰਉਪਕਾਰੀ ਬਨਾਉਣਾ ਹੈ, ਜੋ ਸਮਾਂ ਆਉਣ ਤੇ ਵੱਡੀਆਂ ਕੁਰਬਾਨੀਆਂ ਕਰ ਸੱਕਣ।

ਤਿੰਨਾਂ ਕਿਤਾਬਾਂ ਵਿੱਚ ਵਰਤਿਆ ਸਾਹਿਤ ਰੂਪ-ਬਾਲ ਕਹਾਣੀਆਂ ਹੈ। "ਸਿੰਘਾਂ ਦੀ ਬਹਾਦਰੀ ਦੇ ਕਾਰਨਾਮੇ" ਵਿੱਚ, ਭਾਈ ਮਤੀ ਦਾਸ, ਭਾਈ ਘਨੱਈਆ, ਭਾਈ ਬਚਿੱਤਰ ਸਿੰਘ, ਭਾਈ ਸੰਗਤ ਸਿੰਘ ਬੰਗੇਸ਼ਰੀ, ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਸਾਕਾ, ਭਾਈ ਮੋਤੀ ਰਾਮ ਮਹਿਰਾ, ਮਾਤਾ ਭਾਗ ਕੌਰ ਅਤੇ ਬੰਦਾ ਸਿੰਘ ਬਹਾਦਰ ਦੇ ਮਹਾਨ ਬਲੀਦਾਨਾਂ ਨੂੰ ਚਿਤਰਦਿਆਂ ਬਾਲ ਕਹਾਣੀਆਂ ਹਨ। ਲੇਖਕ ਦਾ ਆਰੰਭ ਬੜਾ ਰੌਚਕ ਹੁੰਦਾ ਹੈ। ਦਾਦੀ ਅਤੇ ਉਸਦੇ ਪੋਤੇ-ਪੋਤੀਆਂ ਜਦੋਂ ਸ਼ਾਮ ਨੂੰ ਉਸ ਨੂੰ ਘੇਰ ਕੇ ਬੈਠਦੇ ਹਨ ਤਾਂ ਉਹ ਹਰ ਸ਼ਾਮ ਕੋਈ ਨਾ ਕੋਈ ਨਵਾਂ ਪਰਸੰਗ ਆਪਣੇ ਦਰਦ ਪਰੁੱਤੇ ਇਤਿਹਾਸ ਵਿੱਚੋਂ ਛੋਹ ਲੈਂਦੀ ਹੈ। ਭਾਈ ਮਤੀ ਦਾਸ ਦੀਆਂ ਆਰੇ ਨਾਲ ਗੱਲਾਂ, ਕਹਾਣੀ ਇਉਂ ਸ਼ੁਰੂ ਹੁੰਦੀ ਹੈ, "ਦਾਦੀ ਕਹਿੰਦੀ, "ਪਿਆਰੇ ਬੱਚਿਓ, ਤੁਸੀਂ ਕਦੇ ਕਿਸੇ ਤਰਖਾਣ ਜਾਂ ਲੱਕੜਹਾਰੇ ਨੂੰ ਰੁੱਖ ਦੇ ਮੋਛੇ ਪਾਉਂਦਿਆਂ ਤਾਂ ਵੇਖਿਆ ਹੋਵੇਗਾ। ਕੀ

ਕਦੇ ਕਿਸੇ ਜੀਵਤ ਮਨੁੱਖੀ ਸਰੀਰ ਨੂੰ ਆਰੇ ਨਾਲ ਚੀਰਿਆ ਜਾਂਦਾ ਵੇਖਿਆ ਜੇ? ਨਹੀਂ ਨ? ਹਾਂ ਸੁਣਿਆ ਤਾਂ ਜ਼ਰੂਰ ਹੋਵੇਗਾ। ਨਿੱਤ ਅਰਦਾਸ ਵਿੱਚ ਜ਼ਿਕਰ ਆਉਂਦਾ ਹੈ....... ਤਨ ਆਰਿਆਂ ਨਾਲ ਚਿਰਾਏ....."

"ਹਾਂ ਦਾਦੀ ਸੁਣਿਆ ਤਾਂ ਜ਼ਰੂਰ ਏ ਤੇ ਹੈਰਾਨ ਵੀ ਬਹੁਤ ਹੋਈਦਾ ਏ।"

"ਹੈਰਾਨ ਤਾਂ ਹੋਣਾ ਈ ਏ। ਏਦਾਂ ਈ ਵਾਪਰਿਆ ਜੇ ਸਾਡੇ ਇਤਿਹਾਸ ਵਿੱਚ, ਇਹ ਹੈਰਾਨੀ ਭਰਿਆ ਸੱਚ ਜੇ, ਜੋ ਭਾਈ ਮਤੀ ਦਾਸ ਜੀ ਨਾਲ ਵਾਪਰਿਆ ਸੀ। ਉਸ ਨੇ ਆਪਣਾ ਤਨ ਆਰੇ ਨਾਲ ਚਿਰਵਾਉਣਾ ਤਾਂ ਮਨਜ਼ੂਰ ਕਰ ਲਿਆ ਪਰ ਧਰਮ ਨਹੀਂ ਹਾਰਿਆ ਤੇ ਨਾ ਹੀ ਮੁੱਖੋਂ 'ਸੀ' ਕੀਤੀ। ਅੱਜ ਮੈਂ ਤੁਹਾਨੂੰ ਭਾਈ ਮਤੀ ਦਾਸ ਜੀ ਦੇ ਸ਼ਹੀਦੀ ਸਾਕੇ ਦਾ ਹਾਲ ਸੁਣਾਉਂਦੀ ਹਾਂ।"

"ਜਾਨ ਤੋਂ ਪਿਆਰੀ ਸਿੱਖੀ ਵਿੱਚ", ਸਤਾਰ੍ਹਵੀਂ ਤੇ ਅਠ੍ਹਾਰਵੀਂ ਸਦੀ ਦੇ ਬਹਾਦਰ ਸਿੱਖਾਂ ਦੀਆਂ ਕਹਾਣੀਆਂ ਹਨ। ਭਾਈ ਮਨੀ ਸਿੰਘ, ਨਵਾਬ ਕਪੂਰ ਸਿੰਘ, ਭਾਈ ਤਾਰੂ ਸਿੰਘ, ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ, ਭਾਈ ਬੋਤਾ ਸਿੰਘ ਅਤੇ ਗਰਜਾ ਸਿੰਘ, ਭਾਈ ਸੁਬੇਗ ਸਿੰਘ ਅਤੇ ਸ਼ਾਹਬਾਜ਼ ਸਿੰਘ, ਬਾਬਾ ਦੀਪ ਸਿੰਘ, ਭਾਈ ਹਾਠੂ ਸਿੰਘ ਅਤੇ ਭਾਈ ਦਿਆਲਾ ਜੀ ਦੇ ਪਰਸੰਗ ਹਨ। ਉਹ ਸਾਰੇ ਉਹ ਸਿੰਘ ਹਨ, ਜਿਨ੍ਹਾਂ ਨੇ ਵੇਲੇ ਦੀਆਂ ਜਾਬਰ ਹਕੂਮਤਾਂ ਦੇ ਸਿਰ ਤੇ, ਬੜੀ ਚੜ੍ਹਦੀ ਕਲਾ ਵਿੱਚ ਰਹਿ ਕੇ ਇਹ ਕੁਪੀ ਠੀਕਰਾ ਭੰਨ ਦਿੱਤਾ। ਘੋਰ ਕਸ਼ਟ ਅਤੇ ਤਸੀਹੇ ਗੁਰੂ ਦੇ ਭਾਣੇ ਵਿੱਚ ਅਡੋਲ ਰਹਿ ਕੇ ਝੱਲੇ। ਲੇਖਕ ਬੜੇ ਵਿਲੱਖਣ ਅੰਦਾਜ਼ ਵਿੱਚ, ਇੱਕ ਇੱਕ ਸਿੰਘ ਦੀ ਸੂਰਮਗਤੀ ਦਾ ਬੱਚਿਆਂ ਲਈ, ਖਿੱਚ ਪਾਊ ਭਾਸ਼ਾ, ਟੋਟਕਿਆਂ, ਮੁਹਾਵਰਿਆਂ ਅਤੇ ਕਾਵਿ ਟੂਕਾਂ ਨਾਲ ਸੱਜਿਤ ਵਾਕ ਲੜੀਆਂ ਵਰਤਦਾ ਹੈ। ਭਾਈ ਮਨੀ ਸਿੰਘ ਤੋਂ ਜਦੋਂ ਦੀਵਾਲੀ ਸ੍ਰੀ ਅੰਮ੍ਰਿਤਸਰ ਦੇ ਮੇਲੇ ਦੀ ਮਨਜ਼ੂਰੀ ਦੇਣ ਦਾ ਪੰਜ ਹਜ਼ਾਰ ਰੁਪੈ ਮਸੂਲ ਮੰਗਿਆ ਜਾਂਦਾ ਹੈ ਤਾਂ ਭਾਈ ਜੀ ਦਾ ਜੁਆਬ, ਲੇਖਕ ਦੇ ਸ਼ਬਦਾਂ ਵਿੱਚ– "ਨਾ ਸਿੰਘ ਆਏ, ਨਾ ਮੇਲਾ ਲੱਗਿਆ, ਮੈਂ ਤੁਹਾਨੂੰ ਮੇਲੇ ਦਾ ਟੈਕਸ ਹੁਣ ਕਿੱਥੋਂ ਤਾਰਾਂ? "

"ਸਿੱਖੀ ਸਿਦਕ ਦੇ ਪਾਂਧੀ" ਕਿਤਾਬ ਵਿੱਚ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਬਘੇਲ ਸਿੰਘ, ਅਕਾਲੀ ਫੂਲਾ ਸਿੰਘ, ਸਰਦਾਰ ਹਰੀ ਸਿੰਘ ਨਲੂਆ, ਵਰਿਆਮ ਸਿੰਘ ਕੂਕਾ ਸ਼ਹੀਦ ਅਤੇ ਸਾਰਾਗੜ੍ਹੀ ਦੇ ਇੱਕੀ ਸਿੰਘਾਂ ਦੇ ਜੂਝਣ ਅਤੇ ਕੌਮ ਦੀ ਜੰਗਾਂ ਜੁੱਧਾਂ ਦੇ ਸਮੇਂ ਵਿੱਚ ਸੁਯੋਗ ਅਗਵਾਈ ਕਰਕੇ ਰਾਜ ਭਾਗ ਪਰਾਪਤ ਕਰਨ ਦੀਆਂ ਕਹਾਣੀਆਂ ਹਨ। ਇਹ ਸਾਰੇ ਸਿੰਘ ਅਠ੍ਹਾਰਵੀਂ ਅਤੇ ਉਨੀਵੀਂ ਸਦੀ ਵਿੱਚ ਹੋਏ। ਇਹ ਉਹ ਸਮਾਂ ਸੀ ਜਦੋਂ ਪੰਜ ਦਰਿਆਵਾਂ ਦੀ ਧਰਤੀ ਦੇ ਪੁੱਤਰਾਂ ਨੇ ਆਪਣੇ ਮਹਾਨ ਤਿਆਗ ਬਲੀਦਾਨ ਬਾਅਦ, ਆਪਣੀ ਧਰਤੀ ਦੀ ਤਕਦੀਰ ਆਪਣੇ ਹੱਥਾਂ ਵਿੱਚ ਲਈ ਸੀ। ਸੰਖੇਪ ਵਿੱਚ ਕਹਿ ਸੱਕਦੇ ਹਾਂ ਕਿ ਸੀਚੇਵਾਲਵੀ ਜੀ ਦੀਆਂ ਇਹਨਾਂ ਤਿੰਨ ਕਿਤਾਬਾਂ ਵਿੱਚ ਪੰਜਾਬ ਦੇ ਢਾਈ ਸੌ ਸਾਲ ਦੀਆਂ ਪਰਮੁੱਖ ਘਟਨਾਵਾਂ ਦਾ ਸੰਖੇਪ ਚਿਤਰਨ ਹੈ।

ਸੀਚੇਵਾਲਵੀ ਸਫਲ ਕਵੀ ਤੇ ਸਨ ਹੀ ਹੁਣ ਉਹ ਸਫਲ ਵਾਰਤਕ ਕਾਰ ਵਜੋਂ ਵੀ ਮੈਦਾਨ ਵਿੱਚ ਨਿੱਤਰੇ ਹਨ। ਭਾਵੇਂ ਉਹ ਦੁਆਬੇ ਦੇ ਵਾਸੀ ਹਨ, ਉਹਨਾਂ ਦੀ ਬੋਲੀ ਕੇਂਦਰੀ ਪੰਜਾਬੀ ਹੈ। ਪਰਸੰਗ ਅਨੁਸਾਰ ਉਹਨਾਂ ਦੀਆਂ, ਆਪਣੀਆਂ ਕਾਵਿ ਟੂਕਾਂ, ਗਿਆਨੀ ਗਿਆਨ ਸਿੰਘ, ਰਤਨ ਸਿੰਘ ਭੰਗੂ ਅਤੇ ਹਰਸਾ ਸਿੰਘ ਚਾਤਰ ਜਿਹੇ ਹੋਰ ਪ੍ਰਸਿੱਧ ਰਚਨਾਕਾਰਾਂ ਦੇ ਹਵਾਲੇ ਉਹ ਲਿਖਤ ਨੂੰ ਸ਼ਿੰਗਾਰਨ ਲਈ ਵਰਤਦੇ ਹਨ। ਸਿੰਘਾਂ ਦਾ ਹਮੇਸ਼ਾਂ ਚੜ੍ਹਦੀ ਕਲਾ ਵਿੱਚ, ਹਰ ਦੁੱਖ ਸੁੱਖ ਵਿੱਚ ਸਮ-ਬਿਰਤੀ ਵਿੱਚ ਰਹਿਣ ਦਾ ਸੁਭਾਉ, ਜੱਸਾ ਸਿੰਘ ਰਾਮਗੜ੍ਹੀਏ ਜਿਹੇ ਸੂਰਬੀਰਾਂ ਦੀ ਵਿਰਾਸਤ ਹੈ।

ਸੀਚੇਵਾਲਵੀ ਉਹਨਾਂ ਦੁਆਰਾ ਬਰੱਜ ਭਾਸ਼ਾ ਵਿੱਚ ਰਚਿਤ ਇੱਕ ਕਬਿੱਤ ਪੇਸ਼ ਕਰਦੇ ਹਨ–

"ਕਬਹੂੰ ਕਬਹੂੰ ਬਾਜ ਹਾਥ, ਬਾਜਤੇ ਨਗਾਰੇ ਸਾਥ,
ਕਬਹੂੰ ਤੇ ਪਾਇ ਪਿਆਦੇ, ਬੋਝ ਸੀਸ ਸਹੀਏ।
ਕਬਹੂੰ ਕਬਹੂੰ ਮੇਵੇ ਔਂ, ਮਠਾਈ ਕੀ ਨਾ ਰੁਚੀ ਹੋਤ,
ਕਬਹੂੰ ਤੇ ਏਕ ਮੁੱਠੀ, ਨਾਜ ਕੀ ਨਾ ਲਹੀਏ।
ਕਬਹੂੰ ਨਿਜ ਦੁਆਰ ਪੁਰ, ਭਿਖਾਰੀਅਨ ਕੀ ਭੀਰ ਹੋਤ,
ਕਬਹੂੰ ਤੇ ਪਰ ਦੁਆਰ, ਆਪ ਜਾਇ ਬਹੀਏ।
ਛੋਡੀਏ ਨਾ ਹਿੰਮਤ, ਵਿਸਾਰੀਏ ਨਾ ਹਰੀ ਨਾਮ,
ਜਾਹੂੰ ਬਿਧ ਰਾਮ ਰਾਖੇ, ਤਾਹੂੰ ਬਿਧ ਰਹੀਏ।"

ਮੇਰੀ ਕਾਮਨਾ ਹੈ ਕਿ ਸੀਚੇਵਾਲ ਜੀ ਦਾ ਵੱਡਮੁੱਲਾ ਬਾਲ ਸਾਹਿਤ, ਹਰ ਪੰਜਾਬੀ ਘਰ ਦਾ ਸ਼ਿੰਗਾਰ ਬਣੇ।

*ਸੰਪਰਕ : 99963-71716*

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿੱਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਅਸੰਖ ਜਪ ਅਸੰਖ ਭਾਉ॥**

ਸੰਖੋਂ[1] ਹੀ ਜਪ ਕਰਤੇ ਹੈਂ, ਔਰ ਸੰਖੋਂ ਇਸ਼ਕ ਮੁਹੱਬਤ ਭੀ।

**ਅਸੰਖ ਪੂਜਾ ਅਸੰਖ ਤਪ ਤਾਉ॥**

ਸੰਖੋਂ ਪੂਜਾ ਕਰਤੇ ਹੈਂ, ਔਰ ਸੰਖੋਂ ਲੋਗ ਰਿਆਜ਼ਤ[2] ਭੀ।

**ਅਸੰਖ ਗਰੰਥ ਮੁਖਿ ਵੇਦ ਪਾਠ॥**

ਸੰਖੋਂ ਲੋਗ ਗਰੰਥੋਂ ਔਰ, ਵੇਦੋਂ ਕਾ ਪਾਠ ਸੁਨਾਤੇ ਹੈਂ।

**ਅਸੰਖ ਜੋਗ ਮਨਿ ਰਹਹਿ ਉਦਾਸ॥**

ਸੰਖੋਂ ਜਿਨ ਕੇ ਮਨ ਮੇਂ ਉਦਾਸੀ, ਬਨ ਮੇਂ ਯੋਗ ਕਮਾਤੇ ਹੈਂ।

**ਅਸੰਖ ਭਗਤ ਗੁਣ ਗਿਆਨ ਵੀਚਾਰ॥**

ਸੰਖੋਂ ਹੀ ਗੁਨ ਤੇਰੇ ਸੋਚੇਂ, ਭਗਤ ਵੁਹ ਗਿਆਨੀ ਹੋਤੇ ਹੈਂ।

**ਅਸੰਖ ਸਤੀ ਅਸੰਖ ਦਾਤਾਰ॥**

ਸੰਖੋਂ ਸਤ ਗੁਣ[3] ਵਾਲੇ ਹੈਂ, ਔਰ ਸੰਖੋਂ ਦਾਨੀ ਹੋਤੇ ਹੈਂ।

**ਅਸੰਖ ਸੂਰ ਮੁਹ ਭਖ ਸਾਰ॥**

ਸੰਖੋਂ ਸ਼ੇਰ ਬਹਾਦਰ ਹੈਂ, ਤਲਵਾਰ ਜੋ ਮੂੰਹ ਪਰ ਖਾਤੇ ਹੈਂ।

**ਅਸੰਖ ਮੋਨਿ ਲਿਵ ਲਾਇ ਤਾਰ॥**

ਸੰਖੋਂ ਚੁਪ ਗੁਪ ਰਹਿ ਰਹਿ ਕਰ, ਬਸ ਤੁਝ ਮੇਂ ਧਿਆਨ ਲਗਾਤੇ ਹੈਂ।

**ਕੁਦਰਤਿ ਕਵਣ ਕਹਾ ਵੀਚਾਰੁ॥**

ਮੁਝ ਮੇਂ ਕਬ ਯੇਹ ਕੁਦਰਤ[4] ਹੈ, ਮੈਂ ਤੇਰਾ ਸੋਚ ਬਿਚਾਰ ਕਰੂੰ।

**ਵਾਰਿਆ ਨ ਜਾਵਾ ਏਕ ਵਾਰ॥**

ਮੈਂ ਇਸ ਲਾਇਕ ਕਬ ਹੂੰ, ਤੁਝ ਪਰ ਜਾਨ ਫਿਦਾ ਇਕ ਬਾਰ ਕਰੂੰ॥

**ਜੋ ਤੁਧੁ ਭਾਵੈ ਸਾਈ ਭਲੀ ਕਾਰ॥**

ਕਾਰ ਵੁਹੀ ਅੱਛਾ ਹੈ ਜਿਸ ਕੋ, ਸਮਝੋ ਅੱਛਾ ਕਾਰ ਤੂ ਹੀ।

**ਤੂ ਸਦਾ ਸਲਾਮਤਿ ਨਿਰੰਕਾਰ॥੧੭॥**

ਤੇਰੀ ਜ਼ਾਤ ਸਲਾਮਤ ਦਾਇਮ, ਪਾਕ ਹੈ ਨਿਰੰਕਾਰ ਤੂ ਹੀ॥੧੭॥

੧. ਅਨੇਕਾਂ, ਬੇ-ਗਿਣਤ। ੨. ਤਪੱਸਿਆ। ੩. ਚੰਗੇ ਗੁਣਾਂ ਵਾਲੇ। ੪. ਸਮਰੱਥਾ।

**ਅਸੰਖ ਮੂਰਖ ਅੰਧ ਘੋਰ॥**

ਸੰਖੋਂ ਮਨ ਮੇ ਅੰਧੇ ਹੈਂ, ਔਰ ਮੂਰਖ ਮਨ ਕੇ ਖਾਸ ਬਹੁਤ।

**ਅਸੰਖ ਚੋਰ ਹਰਾਮਖੋਰ॥**

ਸੰਖੋਂ ਚੋਰੀ ਕਰਤੇ ਹੈਂ, ਔਰ ਖਾਏਂ ਮਾਲ ਹਰਾਮ ਬਹੁਤ।

**ਅਸੰਖ ਅਮਰ ਕਰਿ ਜਾਹਿ ਜੋਰ॥**

ਸੰਖੋਂ ਜ਼ਾਬਰ ਜ਼ੋਰ ਕੇ ਬਲ ਪਰ, ਅਪਨਾ ਹੁਕਮ ਚਲਾਤੇ ਹੈਂ।

**ਅਸੰਖ ਗਲ ਵਢ ਹਤਿਆ ਕਮਾਹਿ॥**

ਸੰਖੋਂ ਗਰਦਨ ਕਾਟੇਂ ਮੂਜ਼ੀ, ਜ਼ਾਲਮ ਖ਼ੂਨ ਬਹਾਤੇ ਹੈਂ।

**ਅਸੰਖ ਪਾਪੀ ਪਾਪੁ ਕਰਿ ਜਾਹਿ॥**

ਸੰਖੋਂ ਐਸੇ ਪਾਪੀ ਹੈਂ, ਜੋ ਪਾਪ ਕਮਾਤੇ ਜਾਤੇ ਹੈਂ।

**ਅਸੰਖ ਕੂੜਿਆਰ ਕੂੜੇ ਫਿਰਾਹਿ॥**

ਸੰਖੋਂ ਐਸੇ ਝੂਠੇ ਹੈਂ, ਜੋ ਝੂਠੀ ਬਾਤ ਲਗਾਤੇ ਹੈਂ।

**ਅਸੰਖ ਮਲੇਛ ਮਲੁ ਭਖਿ ਖਾਹਿ॥**

ਸੰਖੋਂ ਹੈਂ ਨਾਪਾਕ ਨਜਿਸ[1], ਜੋ ਗੰਦੀ ਚੀਜ਼ੇਂ ਖਾਤੇ ਹੈਂ।

**ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**

ਸੰਖੋਂ ਗੈਬਤ[2], ਕਰਤੇ ਹੈਂ, ਗਰਦਨ ਪਰ ਬੋਝ[3] ਉਠਾਤੇ ਹੈਂ।

**ਨਾਨਕ ਨੀਚੁ ਕਹੈ ਵੀਚਾਰੁ॥**

'ਨਾਨਕ' ਆਜਿਜ਼[4] ਕਹਿਤਾ ਹੈ, ਜਿਤਨਾ ਭੀ ਸੋਚ ਬਿਚਾਰ ਕਰੂੰ।

**ਵਾਰਿਆ ਨ ਜਾਵਾ ਏਕ ਵਾਰ॥**

ਮੈਂ ਇਸ ਲਾਇਕ ਕਬ ਹੂੰ, ਤੁਝ ਪਰ ਜਾਨ ਫਿਦਾ[5] ਇਕ ਵਾਰ ਕਰੂੰ।

**ਜੋ ਤੁਧੁ ਭਾਵੈ ਸਾਈ ਭਲੀ ਕਾਰ॥**

ਕਾਰ ਵੁਹੀ ਅੱਛਾ ਹੈ ਜਿਸ ਕੋ, ਸਮਝੇ ਅੱਛਾ ਕਾਰ ਤੂ ਹੀ।

**ਤੂ ਸਦਾ ਸਲਾਮਤਿ ਨਿਰੰਕਾਰ॥੧੮॥**

ਤੇਰੀ ਜ਼ਾਤ ਸਲਾਮਤ ਦਾਇਮ, ਪਾਕ ਹੈ ਨਿਰੰਕਾਰ ਤੂੰ ਹੀ॥੧੮॥

੧. ਗੰਦੇ। ੨. ਨਿੰਦਿਆ। ੩. ਨਿੰਦਿਆ ਦਾ ਭਾਰ। ੪. ਦਾਸ। ੫. ਕੁਰਬਾਨ।

# ਗੀਤਕਾਰ ਗੁਰਨਾਮ ਗਾਮੇ ਦਾ ਵਿਛੋੜਾ



ਨਾ-ਮਿਲਵਰਤਨ ਲਹਿਰ ਦੇ ਮੋਢੀ
ਗੋਰਿਆਂ ਉਤੇ ਕਹਿਰ ਦੇ ਮੋਢੀ,
ਭਾਰਤ ਛੱਡੋ ਸਭ ਤੋਂ ਪਹਿਲਾਂ,
ਲਾਉਣ ਵਾਲੇ ਆਵਾਜ਼
ਧੰਨ ਸਤਿਗੁਰੂ ਰਾਮ ਸਿੰਘ
ਧੰਨ ਸਤਿਗੁਰੂ ਰਾਮ ਸਿੰਘ

ਗੀਤ ਲਿਖ ਦਿੱਤਾ ਤੇ ਰਿਕਾਰਡ ਵੀ ਕਰਵਾ ਲਿਆ ਪਰ ਸਤਿਗੁਰੂ ਜੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਉਪਰੋਕਤ ਸਤਰਾਂ ਦਾ ਰਚੇਤਾ 'ਗੁਰਨਾਮ ਗਾਮਾ' ਸ੍ਰੀ ਸਤਿਗੁਰੂ ਜੀ ਦੀ ਦਿੱਤੀ ਹੋਈ ਆਰਜ਼ੂ ਭੋਗ ਕੇ 13 ਅਪਰੈਲ 2020 ਨੂੰ ਇਸ ਫਾਨੀ ਸੰਸਾਰ ਨੂੰ ਅਲਵਿਦਾ ਆਖ ਗਿਆ।

ਗੁਰਨਾਮ ਗਾਮੇ ਦਾ ਨਾਂ ਪੰਜਾਬੀ ਗੀਤ-ਸੰਗੀਤ ਵਿੱਚ ਕਿਸੇ ਜਾਣ-ਪਹਿਚਾਣ ਦਾ ਮੁਥਾਜ ਨਹੀਂ। ਸ਼ਬਦਾਂ ਦੇ ਜਾਦੂਗਰ ਦੀ ਕਲਮ ਚੋਂ ਨਿਕਲੇ ਸ਼ਬਦ ਸਰੋਤਿਆਂ ਨੂੰ ਇਸ ਤਰ੍ਹਾਂ ਆਪਣੇ ਨਾਲ ਵਹਾ ਕੇ ਲੈ ਤੁਰਦੇ ਜਿਵੇਂ ਇਨ੍ਹਾਂ ਵਿੱਚ ਉਨ੍ਹਾਂ ਦਾ ਆਪਣਾ ਦੁੱਖ-ਦਰਦ ਸਮੋਇਆ ਹੋਵੇ।

ਗੁਰਨਾਮ ਗਾਮੇ ਦਾ ਜਨਮ ਪਿੰਡ ਧੂੜਕੋਟ ਰਣਸੀਂਹ ਜ਼ਿਲ੍ਹਾ ਮੋਗਾ ਵਿਖੇ ਪਿਤਾ ਸ. ਹਰਬੰਸ ਸਿੰਘ, ਮਾਤਾ ਸ੍ਰੀਮਤੀ ਸੁਖਵੀਰ ਕੌਰ ਦੇ ਘਰ 8 ਜੁਲਾਈ 1973 ਨੂੰ ਹੋਇਆ। ਗੁਰਨਾਮ ਦੇ ਦਾਦਾ ਜੀ ਸੰਤ ਕਿਰਪਾਲ ਸਿੰਘ ਧੂੜਕੋਟ ਵਾਲੇ ਜੋ ਕਿ ਮਸ਼ਹੂਰ ਪਾਠੀ ਸਨ, ਉਨ੍ਹਾਂ ਨੇ ਇਕੱਲਿਆਂ ਇੱਕੋ ਚੌਕੜੇ ਵਿੱਚ 21 ਘੰਟਿਆਂ ਵਿੱਚ ਸੰਪੂਰਨ ਪਾਠ ਕਰਕੇ ਮੁੰਦਾਵਨੀ ਤੱਕ ਪਹੁੰਚਾਇਆ। ਇੰਨੇ ਸਮੇਂ 'ਚ ਨਾ ਕੁੱਝ ਛਕਿਆ, ਨਾ ਕਿਸੇ ਹਾਜਤ ਵਾਸਤੇ ਉੱਠੇ, ਪਾਠ ਇੰਝ ਕੀਤਾ ਨੇੜੇ ਬੈਠਿਆਂ ਨੂੰ ਪੂਰੀ ਸਮਝ ਆਉਂਦੀ ਰਹੀ।

ਗੁਰਨਾਮ ਨੇ ਮੁੱਢਲੀ ਸਿੱਖਿਆ ਪਿੰਡ ਧੂੜਕੋਟ ਰਣਸੀਂਹ ਦੇ ਸੀਨੀਅਰ ਸੈਕੰਡਰੀ ਸਕੂਲ ਤੋਂ ਕੀਤੀ। ਉਪਰੰਤ ਸਪੋਰਟਸ ਕਾਲਜ ਜਲੰਧਰ ਵਿਖੇ ਪੜ੍ਹਦਿਆਂ ਆਪਣੀ ਕਪਤਾਨੀ ਹੇਠ ਆਲ-ਇੰਡੀਆ ਗੋਲਡ ਮੈਡਲ ਜਿੱਤ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਝੋਲੀ ਪਾਇਆ। 'ਸਰਕਲ ਸਟਾਈਲ' ਕਬੱਡੀ ਖੇਡਦਿਆਂ ਗੁਰਨਾਮ ਇਸ ਤਰ੍ਹਾਂ ਜਾਫੀ ਨੂੰ ਹਵਾ ਵਿੱਚ ਉਛਾਲਦਾ ਕਿ ਦੇਖਣ ਵਾਲੇ ਵੇਂਹਦੇ ਹੀ ਰਹਿ ਜਾਂਦੇ।

ਕਬੱਡੀ ਖੇਡਦਿਆਂ-ਖੇਡਦਿਆਂ ਗਾਮਾ ਸ਼ਬਦਾਂ ਨਾਲ ਖੇਡਣ ਲੱਗ ਪਿਆ। ਲਿਖਣ ਦੀ ਚੇਟਕ ਗੁਰਨਾਮ ਨੂੰ ਆਪਣੇ ਪਿਤਾ ਸ. ਹਰਬੰਸ ਸਿੰਘ ਤੋਂ ਲੱਗੀ। ਇਸ ਖੇਤਰ ਵਿੱਚ ਉਹ ਸ੍ਰੀ ਸੁਖਜੀਤ ਮਾਛੀਵਾੜਾ ਜੀ ਜੋ ਕਿ ਗੁਰਨਾਮ ਦੇ ਭੂਆ ਜੀ ਦੇ ਬੇਟੇ ਹਨ ਨੂੰ ਆਪਣਾ ਉਸਤਾਦ ਮੰਨਦੇ ਸਨ। ਗੁਰਨਾਮ ਦੇ ਛੋਟੇ ਵੀਰ ਸਾਹਿਬਾਜ਼ ਵੀ ਪੰਜਾਬ ਦੇ ਉੱਘੇ ਗੀਤਕਾਰ ਹਨ।

ਜੇਕਰ ਗੁਰਨਾਮ ਦੀ ਲੇਖਣੀ ਦੀ ਗੱਲ ਕਰੀਏ ਤਾਂ ਉਸ ਦੇ ਗੀਤਾਂ ਦੀ ਲੜੀ ਬਹੁਤ ਲੰਬੀ ਹੈ। ਜਿਸ ਨੂੰ ਸਮੇਂ-ਸਮੇਂ ਤੇ ਪੰਜਾਬ ਦੇ ਮਸ਼ਹੂਰ ਗਾਇਕਾਂ ਨੇ ਆਪਣੀ ਆਵਾਜ਼ ਦਿੱਤੀ। ਇਨ੍ਹਾਂ ਵਿੱਚ ਜਸਪਿੰਦਰ ਨਰੂਲਾ, ਇੰਦਰਜੀਤ ਨਿੱਕੂ, ਬਲਕਾਰ ਸਿੱਧੂ, ਅਮਰਿੰਦਰ ਗਿੱਲ, ਜਸਵੀਰ ਜੱਸੀ, ਹਰਦੇਵ ਮਾਹੀ ਨੰਗਲ, ਗੁਲਾਮ ਜੁਗਨੀ ਆਦਿ ਨਾਮ ਜਿਕਰ ਯੋਗ ਹਨ। ਅੱਜ ਤੋਂ ਕੋਈ 18 ਵਰ੍ਹੇ ਪਹਿਲਾਂ ਰਿਕਾਰਡ ਹੋਇਆ ਉਸ ਦਾ ਗੀਤ, ਉਸ ਦੀ ਸ਼ਾਹਕਾਰ ਰਚਨਾ ਹੋ ਨਿੱਬੜੀ। ਗੀਤ ਦੇ ਬੋਲ ਸਨ-

"ਜਿਵੇਂ ਚੰਨ ਤੇ ਚਕੋਰ, ਜਿਵੇਂ ਗੜਵਾ ਤੇ ਡੋਰ,
ਜਿਵੇਂ ਮੱਛਲੀ ਤੇ ਮਾਨਸਰਾਂ, ਮੈਂ ਐਨਾ ਤੈਨੂੰ ਪਿਆਰ ਕਰਾਂ।"

ਇਸ ਰਚਨਾ 'ਚ ਉਹ ਕੁਦਰਤ 'ਚੋਂ ਕਾਦਰ ਦੇ ਦਰਸ਼ਨ ਕਰਾਉਂਦਾ ਹੈ।

ਆਪਣੀ ਇੱਕ ਹੋਰ ਰਚਨਾ 'ਚ ਉਹ ਲਿਖਦਾ ਹੈ।
ਰੱਬ ਭਗਤ ਨੂੰ ਕਹਿੰਦਾ,
ਨਾਲੇ ਭੱਜ-ਭੱਜ ਕੇ ਪੈਂਦਾ।
ਆਪਣੇ ਸੁੱਖਾਂ ਲਈ ਮੈਨੂੰ,
ਤੂੰ ਸੂਲੀ ਟੰਗਣ ਆ ਜਾਨੈਂ।
ਕਦੇ ਮਿਲਣ ਵੀ ਆ ਜਾਇਆ ਕਰ,
ਨਿੱਤ ਮੰਗਣ ਆ ਜਾਨੈਂ।

ਗੁਰਨਾਮ ਨੂੰ ਆਪਣੇ ਆਲੇ-ਦੁਆਲੇ ਤੋਂ ਬੇਹੱਦ ਪਿਆਰ ਤੇ ਸਤਿਕਾਰ ਮਿਲਿਆ। ਉਹ ਲਿਖਦਾ ਹੈ-

ਮੈਂ ਮਰ ਕੇ ਖ਼ਬਰੇ ਕੀ ਹੋਵਾਂ,
ਪਸ਼ੂ ਪੰਛੀ ਜਾਂ ਕੋਈ ਜੀਅ ਹੋਵਾਂ।
ਪਰ ਮਾਨਸ ਜੂਨੀ ਆਵਾਂ ਜੇ,
ਇੱਕ ਪੁੱਤ ਹੋਵਾਂ ਜਾਂ ਧੀ ਹੋਵਾਂ।
ਫਿਰ ਅਰਜ ਕਰਾਂ ਇੱਕ ਰੱਬਾ ਮੈਂ,
ਮੈਨੂੰ ਹੁਣ ਵਰਗਾ ਸਤਿਕਾਰ ਮਿਲੇ।
ਇਹੀ ਤੇਰੇ ਵਰਗਾ ਪਿਉ ਹੋਵੇ,
ਇਹ ਤੇਰੇ ਵਰਗੀ ਮਾਂ ਹੋਵੇ।
ਇਹ ਭੈਣਾਂ ਪੂਜਣਯੋਗ ਨੇ ਜੋ,
ਇਹ ਵੀਰ ਜੋ ਸੱਜੀ ਬਾਂਹ ਹੋਵੇ।
ਹਰ ਜਨਮ 'ਚ ਆਪਣਿਆਂ ਤੋਂ ਮੈਨੂੰ,
ਏਦਾਂ ਹੀ ਰੱਜਵਾਂ ਪਿਆਰ ਮਿਲੇ।
ਮੈਂ ਜਿੰਨੇ ਜਨਮ ਲਵਾਂ ਦਾਤਾ,
ਮੈਨੂੰ ਬਸ ਇਹ ਹੀ ਪਰਿਵਾਰ ਮਿਲੇ।

ਗੁਰਨਾਮ ਦਾ ਜੀਵਨ ਬੇਹੱਦ ਸੰਘਰਸ਼ ਭਰਿਆ ਰਿਹਾ, ਪਰ ਉਹ ਹਾਰਿਆ ਨਹੀਂ, ਭਾਵੇਂ ਗੁਰਨਾਮ ਅੱਜ ਸਾਡੇ ਵਿੱਚ ਨਹੀਂ ਰਿਹਾ, ਪਰ ਆਪਣੀ ਕਲਮ ਦੇ ਜ਼ਰੀਏ ਉਹ ਹਮੇਸ਼ਾਂ ਆਪਣੇ ਚਾਹੁਣ ਵਾਲਿਆਂ ਦੇ ਦਿਲਾਂ ਤੇ ਰਾਜ ਕਰਦਾ ਰਹੇਗਾ। ਕੋਈ ਮਲ੍ਹਮ ਉਹਦੇ ਵਿਛੋੜੇ ਦੇ ਘਾਅ ਨੂੰ ਨਾ ਭਰ ਸਕੇਗੀ।

ਕਾਗਜ਼ ਤਰਸਣ ਛੋਰ ਨੂੰ,
ਤੇਰੀਆਂ ਤਰਸਣ ਕਲਮਾਂ।
ਜਖਮ ਬਣੇ 'ਨਾਸੂਰ'
ਕੋਈ ਅਸਰ ਨਾ ਮਲ੍ਹਮਾਂ।

**-ਮਨਦੀਪ ਕੌਰ ਧੂੜਕੋਟ**
(ਗਾਮੇ ਦੀ ਛੋਟੀ ਭੈਣ)



# ਬੋਨ ਮੈਰੋ ਟਰਾਂਸਪਲਾਂਟ ਦੀ ਸ਼ੁਰੂਆਤ

*—ਪ੍ਰੋ. ਲਖਬੀਰ ਸਿੰਘ*

ਅਗਲੇ ਦਿਨ ਮੈਨੂੰ ਬੋਨ ਮੈਰੋ ਟਰਾਂਸਪਲਾਂਟ ਵਾਸਤੇ ਬੀ ਐਮ ਟੀ ਯੂਨਿਟ ਕੈਂਸਰ ਹਸਪਤਾਲ ਤੀਜੀ ਮੰਜ਼ਿਲ ਤੇ 307 ਨੰਬਰ ਕਮਰੇ ਵਿਚ ਸ਼ਿਫਟ ਕਰ ਦਿੱਤਾ ਗਿਆ। ਇਹ ਮੌਕਾ ਮੇਲ ਦੇ ਹਿਸਾਬ ਨਾਲ ਉਹੀ ਕਮਰਾ ਸੀ, ਜੋ ਸਾਨੂੰ ਪਹਿਲਾਂ ਦਿਖਾਇਆ ਗਿਆ ਸੀ ਅਤੇ ਜਿਸ ਵਿਚੋਂ ਅਸੀਂ ਇਕ ਲਾਸ਼ ਬਾਹਰ ਆਉਂਦੀ ਦੇਖੀ ਸੀ। ਬੜੀ ਵਿਚਿੱਤਰ ਘਟਨਾ ਸੀ। ਜਿਸ ਦਿਨ ਦੇਖਣ ਆਏ ਤਾਂ ਕਮਰਾ ਨਹੀਂ ਲਾਸ਼ ਦੇਖੀ। ਜਿਸ ਦਿਨ ਇਲਾਜ ਕਰਾਉਣ ਲਈ ਦਾਖਿਲ ਹੋਏ ਉਹੀ ਕਮਰਾ ਨਸੀਬ ਹੋਇਆ। ਹੋ ਸਕਦਾ ਉਸ ਕਮਰੇ ਵਿਚੋਂ ਬਹੁਤ ਸਾਰੇ ਜ਼ਿੰਦਗੀ ਦੀ ਦਾਤ ਲੈ ਕੇ ਨਿਕਲੇ ਹੋਣ ਤੇ ਕੁਝ ਇਕ ਕੈਂਸਰ ਦੀ ਮਾਰ ਨਾ ਸਹਾਰਦਿਆਂ ਅਤਿਅੰਤ ਦੁੱਖਾਂ ਵਿਚੋਂ ਸ਼ਾਂਤ ਹੁੰਦੇ ਪਰਮ ਆਨੰਦ ਨੂੰ ਪ੍ਰਾਪਤ ਹੋ ਗਏ ਹੋਣ। ਮੈਨੂੰ ਤਾਂ ਕੈਂਸਰ ਦੀ ਹਾਲਤ ਵਿਚ ਦੋਵੇਂ ਘਟਨਾਵਾਂ ਹੀ ਗਨੀਮਤ ਲੱਗਦੀਆਂ ਨੇ, ਜੀਅ ਲੈਣਾ ਇਸ ਕਰਕੇ ਕਿ ਕੈਂਸਰ ਵਿਚ ਨਵੇਂ ਅਰਥਾਂ ਵਾਲੀ ਬੜੀ ਪਿਆਰੀ, ਬੜੀ ਮਹਿੰਗੀ ਅਤੇ ਫਲਦਾਇਕ ਜ਼ਿੰਦਗੀ ਮਿਲਦੀ ਹੈ, ਤੁਰ ਜਾਣਾ ਇਸ ਲਈ ਕਿ ਕੈਂਸਰ ਦਾ ਪੂਰਨ ਇਲਾਜ ਇਸ ਸਰੀਰ ਨੂੰ ਅਲਵਿਦਾ ਕਹਿ ਕੇ ਸਪੁਰਦ-ਏ-ਖਾਕ ਕਰਨ ਵਿਚ ਹੀ ਹੁੰਦਾ ਹੈ। ਸੋ ਦੋਵੇਂ ਹੀ ਜਸ਼ਨ ਹਨ ਜੀਣਾ ਜਸ਼ਨ ਅਤੇ ਮਰਨਾ ਮਹਾਂ ਜਸ਼ਨ।

ਅਗਲਾ ਦਿਨ ਸੀ ਹਾਈ ਡੋਜ਼ ਕੀਮੋ ਦੇਣ ਦਾ। ਇਸ ਦਾ ਮਕਸਦ ਹੁੰਦਾ ਹੈ ਕਿ ਸਿਹਤ ਦੇ ਹਿਸਾਬ ਨਾਲ ਆਮ ਕੀਮੋਥੈਰੇਪੀ ਤੋਂ 10 ਗੁਣਾਂ ਡੋਜ਼ ਇਕੋ ਸਮੇਂ ਦੇ ਦੇਣੀ ਤਾਂ ਕਿ ਅੰਦਰੋਂ ਸਾਰੇ ਦਾ ਸਾਰਾ ਬੋਨ ਮੈਰੋ ਤਬਾਹ ਕਰਕੇ ਨਵੀਂ ਧਰਤੀ, ਨਵੇਂ ਸਿਆੜ ਬਣਾ ਕੇ ਜ਼ਿੰਦਗੀ ਦੇ ਨਵੇਂ ਬੀਜ਼ਾਂ ਦਾ ਛਿੱਟਾ ਦਿੱਤਾ ਜਾਵੇ। ਡਾਕਟਰਾਂ ਦੀ ਟੀਮ ਆਈ ਅਤੇ ਸਵੇਰੇ 6 ਵਜੇ ਤੋਂ ਹਾਈ ਡੋਜ ਕੀਮੋਥੈਰੇਪੀ ਦੇ ਟੀਕੇ ਲਗਣੇ ਸ਼ੁਰੂ ਹੋਏ, ਜੋ ਬਾਅਦ ਦੁਪਹਿਰ 02:00 ਵਜੇ ਤੱਕ ਮੁਕੰਮਲ ਹੋਏ। ਇਕਦਮ ਤਾਂ ਉਸ ਦਾ ਕੋਈ ਪਤਾ ਨਹੀਂ ਲੱਗਾ। ਸਧਾਰਨ ਵਾਂਗ ਅੰਨ-ਜਲ ਛਕਿਆ, ਸੌਂ ਗਿਆ, ਰਾਤ ਨੂੰ ਬੜੀ ਤਲਖੀ ਹੋਈ, ਵਾਰ ਵਾਰ ਪਾਣੀ ਨੂੰ ਮਨ ਕੀਤਾ, ਤੇਜ਼ ਦਰਦਾਂ ਹੋਈਆਂ। ਦਰਦਾਂ ਹੋਰ ਤੇਜ਼ ਹੋਈਆਂ, ਬੇਹੱਦ ਬੈਚੇਨੀ, ਅਟਪਟਾਪਨ ਤੇ ਪਤਾ ਨਹੀਂ ਕੀ ਕੁਝ ਮਹਿਸੂਸ ਹੋਇਆ। ਬੇਹੱਦ ਅਜੀਬ ਅਹਿਸਾਸ ਹੋਣ ਲੱਗਾ, ਜਾਨ ਨਿਕਲਣ ਵਰਗਾ ਅਹਿਸਾਸ, ਇੰਨੀ ਬੈਚੇਨੀ ਤੇ ਹਿਲਜੁੱਲ ਨਾਲ ਮੇਰੇ ਕੇਸ ਖੁੱਲ੍ਹ ਗਏ। ਮੇਰੇ ਕੇਸ ਭਰਵੇਂ ਸਨ ਲੇਕਿਨ ਉਧੇੜ ਉਮਰ ਕਾਰਨ ਪਹਿਲਾਂ ਨਾਲੋਂ ਕੇਸ/ਵਾਲ ਹਲਕੇ ਹੋ ਚੁੱਕੇ ਸਨ ਤਾਂ ਵੀ ਕਾਫੀ ਭਾਰੇ ਸਨ। ਦਿਨ ਚੜ੍ਹਿਆ, ਮੈਂ ਆਪਣੇ ਨਾਲ ਪਏ ਸੋਫੇ 'ਤੇ ਪਈ ਹਰਵਿੰਦਰ ਨੂੰ ਬੁਲਾਇਆ ਕਿ ਮੇਰੇ ਕੇਸ ਬੰਨ੍ਹ ਦੇਵੇ। ਉਹ ਉਠੀ ਅਤੇ ਜਦੋਂ ਮੇਰੇ ਵਾਲਾਂ ਨੂੰ ਹੱਥ 'ਚ ਫੜ੍ਹਿਆ ਤਾਂ ਵਾਲਾਂ ਦਾ ਰੁੱਗ ਇੰਜ ਭਰਿਆ ਗਿਆ, ਜਿਵੇਂ ਮਿੱਟੀ ਵਿਚ ਉੱਗੇ ਘਾਹ ਨੂੰ ਮਿੱਟੀ ਥੱਲਿਓਂ ਕੱਢਿਆ ਹੋਇਆ ਹੋਵੇ ਤੇ ਚੁੱਕਣ ਲੱਗਿਆਂ ਉਹ ਬਿਨ੍ਹਾਂ ਕਿਸੇ ਤਕਲੀਫ ਦੇ ਹੱਥ ਵਿਚ ਆ ਜਾਵੇ। ਆਪਣੇ ਹੱਥਾਂ ਵਿਚ ਮੇਰੇ ਵਾਲ ਦੇਖ ਕੇ ਹਰਵਿੰਦਰ ਬੁਰੀ ਤਰ੍ਹਾਂ ਡਡਿਆ ਕੇ ਰੋ ਪਈ। ਉਸ ਦੀ ਭਿਆਨਕ ਚੀਕ ਦੀ ਅਵਾਜ਼ ਸੁਣ ਕੇ ਮੈਂ ਡਰ ਗਿਆ। ਪਹਿਲਾਂ ਜਦੋਂ ਮੈਂ ਉਸਨੂੰ ਵਾਲ ਬੰਨ੍ਹਣ ਲਈ ਕਹਿਣ ਦਾ ਖਿਆਲ ਕਰ ਰਿਹਾ ਸਾਂ ਤਾਂ ਉਸ ਹਾਲਤ ਵਿਚ ਵੀ ਰੋਮਾਂਚਿਤ ਹੁੰਦਾ ਲੋਕ-ਗੀਤ ਦੀਆਂ ਸਤਰਾਂ ਖਿਆਲ ਕਰ ਰਿਹਾ ਸਾਂ, ਜਿਵੇਂ ਵਾਲ ਬੰਨ੍ਹਣ ਲੱਗਿਆਂ ਕੋਈ ਕਹਿ ਰਹੀ ਹੋਵੇ:-

"ਮੇਰੇ ਨਿੱਤ ਦੇ ਸ਼ਰਾਬੀਆ ਯਾਰਾ
ਲਿਆ ਮੈਂ ਤੇਰੇ ਕੇਸ ਬੰਨ੍ਹ ਦਿਆਂ"

ਲੇਕਿਨ ਅਸਲੀਅਤ ਦੇਖਦਿਆਂ ਪਲ ਦੀ ਪਲ ਮੈਂ ਵੀ ਭੈਅਭੀਤ ਹੋ ਗਿਆ। ਇਸ ਮੌਕੇ ਇੱਕ ਲਘੂ ਕਥਾ ਯਾਦ ਆਈ, ਜਿਥੇ ਇਕ ਬੰਦਾ ਆਪਣੇ ਵਾਲ ਇਕ ਦੁਕਾਨ ਤੋਂ ਕਟਾ ਰਿਹਾ ਸੀ ਤੇ ਨਾਈ ਨੂੰ ਪੁੱਛ ਰਿਹਾ ਸੀ ਕਿ ਮੇਰੇ ਵਾਲ ਕਿੱਡੇ-ਕਿੱਡੇ ਕੁ ਹਨ ਤਾਂ ਉਹ ਕਹਿੰਦਾ, "ਜਨਾਬ ਰੁਕੋ ਹੁਣੇ ਤੁਹਾਡੇ ਸਾਹਮਣੇ ਆ ਜਾਂਦੇ ਹਨ।" ਇੰਨੇ ਨੂੰ ਹਰਵਿੰਦਰ ਮੇਰੇ ਵਾਲਾਂ ਦਾ ਗੁੱਛਾ, ਰੋਣ ਭਰੀ ਅਵਾਜ਼ ਵਿਚ ਸਿਸਕਦੀ, ਆਪਣੇ ਹੱਥ 'ਚ ਲੈ ਕੇ ਮੇਰੇ ਸਾਹਮਣੇ ਡਰੀ ਖੜ੍ਹੀ ਸੀ। ਦ੍ਰਿਸ਼ ਦੇਖ ਕੇ ਮੈਂ ਆਪਣੇ ਸਿਰ ਨੂੰ ਹੱਥ ਲਾਇਆ, ਸਿਰ ਤੇ ਖੋਪੜੀ ਤਾਂ ਕਾਇਮ ਸੀ, ਅੱਖਾਂ ਮਲੀਆਂ ਤੇ ਦੇਖਿਆ ਕਿ ਮਹਿਜ਼ ਵਾਲ ਹੀ ਸਨ। ਖੋਪੜੀ ਲਾਹੁਣ ਵਾਲਾ ਕੈਂਸਰ ਤਾਂ ਅੰਦਰ ਬੈਠਾ ਸੀ , ਇਹ ਉਸਦੇ ਇਲਾਜ ਦਾ ਅਸਰ ਸੀ। ਚੀਕ ਸੁਣ ਕੇ ਹਸਪਤਾਲ ਦਾ ਸਟਾਫ ਇਕ ਦਮ ਭੱਜਾ ਆਇਆ, ਉਨ੍ਹਾਂ ਕੋਲ ਇਹ ਸਿਲਸਿਲਾ ਆਮ ਹੁੰਦਾ ਹੋਣ ਕਰਕੇ, ਉਨ੍ਹਾਂ ਸਮਝਾ ਦਿੱਤਾ ਤੇ ਜਦ ਮੈਂ ਆਪਣਾ ਸਿਰ ਸ਼ੀਸ਼ੇ 'ਚ ਦੇਖਿਆ ਤਾਂ ਮੇਰਾ ਮੁੰਡਨ ਸੰਸਕਾਰ ਹੋਇਆ ਜਾਪਿਆ। ਅਗਲੇ ਦਿਨ ਨੌ-ਦਸ ਵਜੇ ਤੱਕ ਸਾਰੀ ਗੱਲ ਦੀ ਸਮਝ ਆਈ। ਇਹ ਵੀ ਪਤਾ ਲੱਗਾ ਕਿ ਪੜ੍ਹੇ ਹੋਏ ਅਤੇ ਸਾਹਮਣੇ ਵਾਪਰੇ 'ਚ ਕਿੰਨਾ ਫਰਕ ਹੁੰਦਾ ਹੈ। ਇਕ ਸੈਂਪਲ ਖ਼ੂਨ ਦਾ ਲਿਆ ਗਿਆ, ਜਿਸ ਦੀ ਰੀਪੋਰਟ ਜਲਦੀ ਹੀ ਆ ਗਈ ਤੇ ਮੇਰੇ ਸਾਹਮਣੇ ਕੰਧ 'ਤੇ ਇਕ ਏ-4 ਸਾਇਜ਼ ਦਾ ਕਾਗਜ਼ ਚਿਪਕਾ ਦਿੱਤਾ ਗਿਆ, ਜਿਸ ਉਤੇ ਲਿਖਿਆ ਸੀ ਜ਼ੀਰੋ ਡੇਅ। ਮੈਨੂੰ ਪਤਾ ਨਹੀਂ ਲੱਗਾ ਕਿ ਜ਼ੀਰੋ ਡੇਅ ਕਿਸ ਦਾ ਹੈ, ਤਾਂ ਸਮਝਾਇਆ ਕਿ ਮੇਰੇ ਸਰੀਰ ਦਾ

ਸੁਰੱਖਿਆ ਪ੍ਰਬੰਧ ਬਿਲਕੁੱਲ ਨਕਾਰਾ ਕਰਕੇ ਇਹ ਯਕੀਨੀ ਬਣਾਇਆ ਗਿਆ ਹੈ ਕਿ ਹੁਣ ਮੇਰੇ ਅੰਦਰ ਜ਼ਿੰਦਗੀ ਦੇ ਆਧਾਰ ਟੀ ਐਲ ਸੀ ਨੂੰ ਜ਼ੀਰੋ ਕਰ ਦਿੱਤਾ ਗਿਆ ਹੈ। ਜਿਸ ਦੀ ਰੇਂਜ 4400 ਤੋਂ 11000 ਹੁੰਦੀ ਹੈ। ਮਸਲਨ ਕੈਂਸਰ ਕੱਢਣ ਲਈ ਮੇਰੇ ਅੰਦਰ ਬਲੂ ਸਟਾਰ ਅਪ੍ਰੇਸ਼ਨ ਤੋਂ ਵੀ ਵੱਡਾ ਅਪ੍ਰੇਸ਼ਨ ਕਰਕੇ ਸਾਰੇ ਕੈਂਸਰ ਸੈੱਲ ਜਿਨ੍ਹਾਂ ਨੇ ਮੇਰੀ ਜ਼ਿੰਦਗੀ ਦਾ ਕਿਲ੍ਹਾ ਢਾਉਣ ਲਈ ਸੰਨ੍ਹ ਲਾਈ ਹੋਈ ਸੀ, ਇਕ ਵਾਰ ਖਤਮ ਕਰ ਦਿੱਤੇ ਗਏ ਸਨ। ਮਗਰ ਕਿਲ੍ਹਾ ਵੀ ਇਸ ਵਕਤ ਖਾਲੀ ਕਰ ਦਿੱਤਾ ਗਿਆ ਹੈ ਭਾਵ ਟੀ ਐਲ ਸੀ ਜ਼ੀਰੋ। ਹਾਈ ਡੋਜ਼ ਕੀਮੋਥੈਰੇਪੀ ਨੇ ਇਕੱਲੇ ਕੈਂਸਰ ਸੈਲ ਹੀ ਨਹੀਂ ਮਾਰੇ ਸਗੋਂ ਸਮੁੱਚਾ ਬੋਨ ਮੈਰੋ ਹੀ ਖ਼ਤਮ ਕਰ ਦਿੱਤਾ ਸੀ।

ਇਹ ਗੱਲ ਸੁਣ ਕੇ ਬੜਾ ਹੀ ਅਜੀਬੋ-ਗਰੀਬ ਲੱਗਾ ਕਿ ਮੇਰੀ ਹਾਲਤ ਇਕ ਤਾਰ ਉਤੇ ਲਟਕਦੇ ਪਾਣੀ ਦੇ ਤੁਪਕਿਆਂ ਵਾਂਗ ਹੈ। ਹਵਾ ਦਾ ਮਾੜਾ ਜਿਹਾ ਝੋਕਾ ਤਾਰ ਹਿਲਾਵੇ ਤੇ ਤੁਪਕੇ ਡਿਗ ਜਾਣ ਤੇ ਮੇਰੀ ਜ਼ਿੰਦਗੀ ਦਾ ਠੀਕਰਾ ਭੱਜ ਜਾਵੇ। ਬੜਾ ਅਜੀਬ ਆਲਮ ਸੀ "ਖਾਲੀ ਖੋਲ 'ਚ ਭਰੀ ਹੋਈ ਜ਼ਿੰਦਗੀ"। ਭਰੀ ਹੋਈ ਜ਼ਿੰਦਗੀ ਭਾਵ ਮੈਂ ਰੰਚਕ ਮਾਤਰ ਵੀ ਨਕਾਰਾਤਮਕ ਨਹੀਂ ਸਾਂ, ਜ਼ਿੰਦਗੀ ਨਾਲ ਭਰਿਆ ਹੋਇਆ ਸਾਂ। ਖੌਫ਼ਨਾਕ ਹੋਇਆ ਸਾਰਾ ਮਾਜ਼ਰਾ ਦੇਖ ਰਿਹਾ ਸਾਂ, ਸ਼ਾਖਸ਼ੀ ਬਣਿਆ ਇਕ ਪਾਸੇ ਆਪਣਾ ਤਮਾਸ਼ਾ ਦੇਖ ਰਿਹਾ ਸਾਂ ਤੇ ਦੂਜੇ ਪਾਸੇ ਜਗਤ ਤਮਾਸ਼ੇ ਦੀ ਨਜ਼ਰਸਾਨੀ ਕਰ ਰਿਹਾ ਸਾਂ। ਪਹਿਲਾ ਜ਼ੀਰੋ ਦਿਨ ਇਸ ਤਰ੍ਹਾਂ ਦੇ ਖਿਆਲਾਤ, ਸੁਪਨਿਆਂ ਵਿਚ ਲੰਘਿਆ, ਅਗਲਾ ਦਿਨ ਚੜ੍ਹਦਿਆਂ ਜ਼ਿੰਦਗੀ ਦੀ ਦੁਕਾਨ ਦੀ ਧੂਫ-ਬੱਤੀ ਕੀਤੀ ਅਤੇ ਹਸਪਤਾਲ ਸਟਾਫ ਨੇ ਉਹ ਕਾਗਜ਼ ਫਾੜ ਦਿੱਤਾ ਅਤੇ ਡੇਅ - ਵਨ ਦਾ ਨਵਾਂ ਕਾਗਜ਼ ਚਿਪਕਾ ਦਿੱਤਾ। ਪਹਿਲਾ ਦਿਨ ਬੜਾ ਚੰਗਾ ਲੱਗਾ ਕਿ ਮੇਰੀ ਨਵੀਂ ਜ਼ਿੰਦਗੀ ਦਾ ਪਹਿਲਾ ਦਿਨ, ਜਦੋਂ ਜਨਮ ਹੁੰਦਾ ਹੈ ਤਾਂ ਅਹਿਸਾਸ ਨਹੀਂ ਹੁੰਦਾ, ਇਥੇ ਡਾਕਟਰੀ ਵਿਗਿਆਨ ਦੀ ਇਮਦਾਦ ਨਾਲ ਮੈਂ ਨੂੰ ਮੈਂ ਜਨਮ ਦੇ ਰਿਹਾ ਸਾਂ । ਇਕੋ ਵੇਲੇ ਜਨਮ ਪੀੜ੍ਹਾ ਖਿਆਲ ਵਿਚ ਤੇ ਬਾਲ ਦੀ ਜ਼ਿੰਦਗੀ ਦੀ ਖੁਸ਼ੀ ਵੀ ਨਾਲ ਸੀ। ਨਾਜ਼ੁਕ ਕੱਚਾ ਸਮਾਂ ਜਿਥੇ ਨਵਜਾਤ ਨੂੰ ਯਕਲਖਤ ਲਾਗ ਦੇ ਖਤਰੇ ਹੁੰਦੇ ਹਨ, ਉਸ ਦਾ ਖਿਆਲ ਮਾਂ ਖੁਦ ਕੋਲ ਸੀ, ਲੇਕਿਨ ਮੇਰੀ ਹਾਲਤ ਵਿਚ ਉਸ ਦਾ ਜ਼ਿਆਦਾ ਖਿਆਲ ਮਾਂ ਨੇ ਨਹੀਂ, ਖੁਦ ਹੀ ਰੱਖਣਾ ਸੀ ਭਾਵ ਜੱਚਾ ਬੱਚਾ ਖੁਦ ਹੀ ਸੀ।

ਪਹਿਲੇ ਦਿਨ ਡਾਕਟਰਾਂ ਦੀ ਟੀਮ ਆਈ। ਬੋਨਮੈਰੋ ਟਰਾਂਸਪਲਾਂਟ ਦੇ ਆਧਾਰ ਠੀਕ ਦੇਖਦਿਆਂ, ਜੋ ਸਟੈਮ ਸੈੱਲ ਮੇਰੇ ਅੰਦਰੋਂ ਕੱਢ ਕੇ ਰੱਖੇ ਸਨ, ਉਨ੍ਹਾ ਦਾ ਪੈਕਟ ਆ ਗਿਆ ਤੇ ਦੇਖ ਕੇ ਲੱਗਾ, ਇਹ ਮੇਰੀ ਜ਼ਿੰਦਗੀ ਦੇ ਬੀਜ਼ਾਂ ਦੀਆਂ ਬੋਰੀਆਂ ਹਨ। ਇਹੀ ਮੇਰੀ ਜ਼ਿੰਦਗੀ ਹੈ। ਹੁਣ ਇਹ ਬੀਜ਼ ਰੂਪੀ ਜ਼ਿੰਦਗੀ ਮੇਰੇ ਅੰਦਰ ਪਾਈ ਜਾਵੇਗੀ, ਡਾਕਟਰ ਨੇ ਵੱਡੀ 50 ਮਿਲੀਲੀਟਰ ਵਾਲੀ ਵੱਡੀ ਸਰਿੰਜ਼ ਲਿਆਂਦੀ, ਭਰੀ ਤੇ ਛਾਤੀ ਦੇ ਸੱਜੇ ਪਾਸੇ ਲੱਗੇ ਥ੍ਰੀ ਵੇਅ ਕੈਥੇਟਰ ਦੇ ਇਕ ਸਿਰੇ ਨਾਲ ਜੋੜੀ ਤੇ ਜ਼ੋਰ ਨਾਲ ਪਿਚਕਾਰੀ ਧੱਕਦਿਆਂ, ਮੇਰੇ ਅੰਦਰ ਭੇਜ ਦਿੱਤੀ। ਇਕ ਇਕ ਤੋਂ ਬਾਅਦ ਇਕ ਤਕਰੀਬਨ 10 ਵੱਡੀਆਂ ਸਰਿੰਜ਼ਾਂ ਭਰੀਆਂ ਤੇ ਮੇਰੇ ਅੰਦਰ ਪਾ ਦਿੱਤੀਆਂ ਜਿਵੇਂ ਕੱਚੀ ਮਿੱਟੀ ਵਿਚ ਖਾਦ ਪਦਾਰਥ ਅਤੇ ਬੀਜ਼ ਪਾ ਦਿੱਤੇ ਜਾਂਦੇ ਹਨ। ਲਖਬੀਰ ਦੇ ਬੀਜ਼ ਲਖਬੀਰ ਦੀ ਮਿੱਟੀ 'ਚ ਬੀਜ਼ ਕੇ ਲਖਬੀਰ ਨੂੰ ਹੀ ਕੁਦਰਤ ਬਣਾ ਦਿੱਤਾ। ਸਟੈਮ ਸੈੱਲ ਮੇਰੇ ਅੰਦਰ ਪਾਉਣ ਤੋਂ ਬਾਅਦ ਪਲ ਪਲ ਨਜ਼ਰਸਾਨੀ ਸ਼ੁਰੂ ਕਰਦਿਆਂ ਮੇਰੇ ਕਮਰੇ ਦੇ ਬਾਹਰ ਨੋ ਐਂਟਰੀ ਦੀ ਤਖ਼ਤੀ ਲਾ ਦਿੱਤੀ ਤੇ ਸਿਵਾਏ ਹਰਵਿੰਦਰ ਦੇ ਹੋਰ ਕੋਈ ਆਮ ਤੌਰ 'ਤੇ ਕਮਰੇ ਵਿਚ ਦਾਖਿਲ ਨਹੀਂ ਸੀ ਹੋ ਸਕਦਾ, ਉਸ ਤੋਂ ਇਲਾਵਾ ਕੇਵਲ ਡਾਕਟਰ ਦਾ ਹੀ ਅੰਦਰ ਵੜਨਾ ਮੁਨਾਸਿਬ ਸੀ। ਬਾਕੀ ਸਭ ਦਾ ਅਪ੍ਰੇਸ਼ਨ ਥੀਏਟਰ ਬਣੇ ਕਮਰੇ ਵਿਚ ਦਾਖਲਾ ਬੰਦ ਸੀ।

ਬਾਹਰੀ ਇਨਫੈਕਸ਼ਨ ਤੋਂ ਬਚਣ ਲਈ ਕਈ ਦਿਨ ਪਹਿਲਾਂ ਤੋਂ ਹੀ ਇਕ ਅਮਲ ਸ਼ੁਰੂ ਕੀਤਾ ਹੋਇਆ ਸੀ ਕਿ ਸਾਰੀਆਂ ਇੰਦਰੀਆਂ ਨੱਕ, ਕੰਨ, ਮੂੰਹ ਤੇ ਹੇਠਾਂ ਨਿਕਾਸ ਇੰਦਰੀਆਂ ਦੇ ਰਸਤੇ ਦਿਨ ਵਿਚ ਕਈ ਵਾਰ ਲਾਗ ਮੁਕਤ ਕੀਤੇ ਜਾਂਦੇ ਸਨ, ਘੱਟੋ ਘੱਟ 5 ਵਾਰ ਗਰਮ ਪਾਣੀ ਨਾਲ ਤੇ ਬਾਕੀ ਡਾਕਟਰੀ ਅਮਲ ਕਰਕੇ ਲਾਗ ਤੋਂ ਬਚਾਅ ਲਈ ਯਤਨ ਕੀਤਾ ਜਾ ਰਿਹਾ ਸੀ। ਉਪਰਲੀਆਂ ਇੰਦਰੀਆਂ ਤਾਂ ਸੌਖੀਆਂ ਹੀ ਬਿਸਤਰ ਤੇ ਸਾਫ ਹੋ ਜਾਂਦੀਆਂ ਸਨ ਲੇਕਿਨ ਹੇਠਲੀਆਂ ਖਾਤਿਰ ਮੈਨੂੰ ਗਰਮ ਪਾਣੀ ਦੇ ਟੱਬ ਵਿਚ ਵੁਜ਼ੂ ਕਰਨ ਵਾਂਗ ਵਿਚ ਬਿਠਾਇਆ ਜਾਂਦਾ ਸੀ ਜਿਸ ਨੂੰ ਡਾਕਟਰ ਸਿਟਜ ਬਾਥ ਕਹਿੰਦੇ ਸਨ। ਇਕ ਦਿਨ ਇਸ ਤਰ੍ਹਾਂ ਹੋਇਆ ਕਿ ਜਿਸ ਟੱਬ 'ਚ ਬੈਠ ਮੈਂ ਸਿਟਜ ਬਾਥ ਕਰਨ ਲਈ ਆਪਣੀਆਂ ਹੇਠਲੀਆਂ ਦੋਨਾਂ ਇੰਦਰੀਆਂ ਨੂੰ ਗਰਮ ਪਾਣੀ ਵਿਚ ਧੋਣਾ ਸੀ, ਬਿਨ੍ਹਾਂ ਜਾਂਚਿਆਂ ਹੀ ਮੈਂ ਉਨ੍ਹਾਂ ਨੂੰ ਜ਼ਿਆਦਾ ਗਰਮ ਪਾਣੀ ਵਿਚ ਪਾ ਦਿੱਤਾ ਤੇ ਚੰਦ ਮਿੰਟਾਂ ਚ ਜਲਨ ਹੋਈ ਤੇ ਨਾਜ਼ੁਕ ਅੰਗਾਂ ਦੀ ਚਮੜੀ ਦੇ ਵਾਲ ਜਲ ਗਏ, ਉਥੇ ਵਾਲ ਦੁਬਾਰਾ ਅਜੇ ਤੱਕ ਨਹੀਂ ਆਏ ਉਹੀ ਜਲਨ ਅਤੇ ਸੜਨ ਦਾ ਅਹਿਸਾਸ ਅੱਜ ਵੀ ਹੈ।

ਤਾਰ ਤੇ ਲਟਕਦੇ ਤੁਪਕਿਆਂ ਵਰਗੀ ਜ਼ਿੰਦਗੀ ਨੂੰ ਸੁਰੱਖਿਆ ਤਾਂ ਮਿਲਦੀ ਰਹੀ। ਡਰ ਤੇ ਖ਼ੌਫ਼ ਵੀ ਨਾਲ ਸਨ। ਇਕ ਪਾਸੇ ਤਾਂ ਇਹ ਡਰ ਸੀ ਕਿ ਇਹ ਤੁਪਕੇ ਡਿੱਗ ਨਾ ਜਾਣ, ਦੂਜੇ ਪਾਸੇ ਹੌਂਸਲਾ ਦੇਣ ਵਾਲੀ ਉਨ੍ਹਾਂ ਅੰਦਰ ਬਲੌਰੀ ਖਿੱਚ ਵੀ ਸੀ, ਜੋ ਜ਼ਿੰਦਗੀ ਵੱਲ ਵੀ ਕਸ਼ਿਸ਼ ਰੱਖਦੀ ਸੀ। ਇੱਕ ਇੱਕ ਦਿਨ ਇਕ ਪੂਰਨ ਜ਼ਿੰਦਗੀ ਲਗਦਾ ਸੀ। ਸਰੀਰ ਅੰਦਰ ਅੰਤਾਂ ਦਾ ਸੇਕ, ਮੂੰਹ 'ਚ ਛਾਲੇ, ਖਾਣਾ ਪੀਣਾ ਬੰਦ, ਪਾਣੀ ਦਾ ਇਕ ਚਮਚ ਤਾਂ ਕੀ ਤੁਪਕਾ ਵੀ ਅੰਦਰ ਨਹੀਂ ਲਿਜਾ ਸਕਦਾ ਸਾਂ, ਲੇਕਿਨ ਸਮਾਂ ਬੜਾ ਨਾਜ਼ੁਕ ਤੇ ਅਹਿਮ, ਜ਼ਿੰਦਗੀ ਦੇ ਗਹਿਰੇ ਅਹਿਸਾਸਾ ਵਾਲਾ ਬੀਤ ਰਿਹਾ ਸੀ, ਸੁਪਨਿਆਂ ਵਾਲਾ ਲੰਘ ਰਿਹਾ ਸੀ। ਡਾਕਟਰਾਂ ਦਾ ਅਨੁਮਾਨ ਸੀ ਕਿ ਚੌਥੇ ਜਾਂ ਪੰਜਵੇਂ ਦਿਨ ਤੱਕ ਨਵੀਆਂ ਕੋਪਲਾਂ ਜ਼ਿੰਦਗੀ ਦੀਆਂ ਫੁੱਟ ਪੈਣਗੀਆਂ, ਲੇਕਿਨ ਐਸਾ ਨਾ ਹੋਇਆ, ਸ਼ਾਮ ਨੂੰ ਡਾਕਟਰ ਨਿਰਾਸ਼ ਜਿਹੇ ਵਾਪਿਸ ਆਏ, ਇਹ ਹਾਲਤ ਦੇਖ ਅਸੀਂ ਵੀ ਭੈਅਭੀਤ ਹੋ ਗਏ ਸਾਂ। ਛੇਵੇਂ ਦਿਨ ਸਵੇਰੇ 6 ਤੋਂ 7 ਵਜੇ ਦੇ ਵਿਚਕਾਰ ਸਰੀਰ ਦਾ ਹੇਠਲੇ ਪਾਸਿਉਂ ਮਰਨ ਵਰਗਾ ਅਹਿਸਾਸ ਹੋਣ ਲੱਗਾ, ਸਰੀਰ ਠੰਡਾ ਅਤੇ ਸਥਿਰ ਹੁੰਦਾ ਜਾ ਰਿਹਾ ਸੀ, ਨੀਮ ਮਦਹੋਸ਼ੀ, ਮਸਤੀ ਵਰਗਾ ਆਲਮ ਸੀ,

ਲੇਕਿਨ ਮੈਂ ਠਰੰਮੇ 'ਚ ਸੀ, ਕੋਈ ਘਬਰਾਹਟ ਨਹੀਂ, ਜਦੋਂ ਹਰਵਿੰਦਰ ਨੇ ਐਸਾ ਕੁਝ ਦੇਖਿਆ ਤਾਂ ਉਸਨੇ ਆਪਣੀ ਦੁਨੀਆਂ ਲੁੱਟਦੀ ਦੇਖੀ। ਇਸ ਪਲ ਨੂੰ ਸਬਰ ਨਾਲ ਬਰਦਾਸ਼ਤ ਕਰਨਾ ਸ਼ਾਇਦ ਮੁਮਕਿਨ ਨਹੀਂ ਸੀ। ਉਹ ਡਾਂਡਾਂ ਭਰੀ ਚੀਕ ਮਾਰਕੇ ਬਾਹਰ ਨਿਕਲ ਗਈ, ਫਿਰ ਇਕਦਮ ਵਾਪਿਸ ਮੇਰੇ ਪਾਸ ਆ ਗਈ। ਇੰਨੇ ਨੂੰ ਨਰਸਾਂ ਵੀ ਆ ਗਈਆਂ, ਇਕਦਮ ਸਟਾਫ ਦਾ ਇਕੱਠ ਦੇਖ ਕੇ ਮੈਂ ਡੌਰ ਭੌਰ ਹੋ ਗਿਆ ਸਾਂ ਕਿ ਕੀ ਹੋ ਗਿਆ, ਬੜੀ ਹਿੰਮਤ ਇਕੱਠੀ ਕਰਕੇ ਖੱਬਾ ਹੱਥ ਉਪਰ ਚੁੱਕਣ ਦੀ ਕੋਸ਼ਿਸ਼ ਕੀਤੀ ਤੇ ਬੋਲਿਆ, "ਇਹ ਪਲ ਵੀ ਨਿਕਲ ਜਾਵੇਗਾ"। ਫਿਰ ਕੀ ਸੀ ਅੱਧੇ ਘੰਟੇ ਬਾਅਦ ਖ਼ੂਨ ਦਾ ਸੈਂਪਲ ਲਿਆ ਤੇ ਟੀ ਐਲ ਸੀ 400 ਆ ਗਏ। ਮੈਂ ਹਸਪਤਾਲ ਸਟਾਫ ਦੇ ਚਿਹਰੇ ਤੇ ਆਉਂਦੀ ਰੌਣਕ ਤੋਂ ਭਾਂਪ ਲਿਆ ਕਿ ਕੁਝ ਚੰਗਾ ਵਾਪਰ ਗਿਆ ਹੈ, ਜ਼ਿੰਦਗੀ ਦੀਆਂ ਨਵੀਆਂ ਕੋਪਲਾਂ ਫੁੱਟ ਪਈਆਂ ਸਨ। ਜ਼ਿੰਦਗੀ ਵਿਚ ਇਕ ਸੁਨਾਮੀ ਆਈ ਸੀ, ਜੋ ਟਲ ਗਈ ਸੀ। ਮੈਂ ਮਰਦਾ ਮਰਦਾ ਜੀਣਾ ਸ਼ੁਰੂ ਹੋ ਗਿਆ। ਮੌਤ ਪੈਰਾਂ ਵਲੋਂ ਦਿਲੋ-ਦਿਮਾਗ ਵੱਲ ਵਧ ਰਹੀ ਸੀ ਲੇਕਿਨ ਦਿਲੋ-ਦਿਮਾਗ ਅੰਦਰਲੀ ਜ਼ਿੰਦਗੀ ਨੇ ਮੌਤ ਨੂੰ ਪਰ੍ਹੇ ਵਗਾਹ ਮਾਰਿਆ। ਫਿਰ ਕੀ ਸੀ ਇਕ ਪਲ ਹੋਰ ਅਗਲੇ ਪਲ ਹੋਰ। ਪਲ ਪਲ ਬਦਲਦੀ ਜ਼ਿੰਦਗੀ। ਇਹ ਪਲ ਪਲ ਦੀਆਂ ਤਸਵੀਰਾਂ ਹੀ ਸਾਰਾ ਜੀਵਨ ਹੈ। ਨਵੀਂ ਜੰਮੀਂ ਜ਼ਿੰਦਗੀ ਨੇ ਇਕ ਤੋਂ ਬਾਅਦ ਇਕ ਕੋਪਲਾਂ ਕੱਢੀਆਂ ਤੇ ਮੇਰਾ ਤਨ ਜੀਵਨ ਅਮਲ ਨਾਲ ਭਰ ਗਿਆ। ਜਦੋਂ ਨਵਜਾਤ ਬਾਲ ਮਾਂ ਦੇ ਹੱਥਾਂ 'ਚ ਕਿਲਕਾਰੀ ਮਾਰਦਾ ਹੈ ਤਾਂ ਹੱਡੀਆਂ ਕੜਕਾਉਣ ਵਾਲੀ ਜਨਮ ਪੀੜ੍ਹਾ ਦਾ ਡਰ ਅਤੇ ਸਹਿਮ ਜ਼ਿੰਦਗੀ ਵਿਚੋਂ ਖਤਮ ਹੋ ਜਾਂਦਾ ਹੈ। ਦੇਖਿਆ ਜਾਵੇ ਤਾਂ ਅਜਿਹਾ ਸਮਾਂ ਯਾਦ ਕਰਕੇ ਬੜਾ ਆਨੰਦ ਮਿਲਦਾ ਹੈ। ਚੂੰਕਿ ਇਕ ਕੋਮਲ, ਨਾਜ਼ੁਕ ਨੰਨੀ-ਮੁੰਨੀ ਜ਼ਿੰਦਗੀ ਆਸਾਂ ਦੇ ਅਸਮਾਨ ਦੀ ਬਾਨਣੂੰ ਹੁੰਦੀ ਹੈ। ਜ਼ਿੰਦਗੀ ਦੇ ਅਰਥ ਹੀ ਬਦਲ ਗਏ। ਭਰ ਕੇ ਜੀਣਾ, ਜ਼ਿੰਦਗੀ ਬਣ ਗਿਆ। ਹਰ ਸਾਹ, ਹਰ ਪਲ ਇਕ ਜ਼ਿੰਦਗੀ ਬਣ ਗਿਆ। ਛੁੱਟੀ, ਆਰਾਮ, ਉਦਾਸੀ, ਨਿਰਾਸ਼ਾ, ਖ਼ੌਫ਼, ਬੇਗਾਨਗੀ, ਜਾਤਪਾਤ, ਰੰਗਨਸਲ, ਧਰਮ, ਉੱਚ ਨੀਚ, ਗਰੀਬ ਅਮੀਰ, ਕਾਲਾ ਗੋਰਾ, ਆਦਮੀ ਔਰਤ ਗੱਲ ਕੀ ਸਭ ਤਰ੍ਹਾਂ ਦੇ ਭੇਦ ਹੀ ਖ਼ਤਮ ਹੋ ਗਏ।

ਜ਼ਿੰਦਗੀ ਦਾ ਫਲਸਫਾ ਰਗ ਰਗ 'ਚ ਹੈ,
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ।
ਨੂਰ ਮਿਲਿਆ ਹੈ ਜੋ ਮੇਰੀ ਖ਼ਾਕ ਨੂੰ,
ਕਿਉਂ ਨਾ ਦੇਵਾਂ ਰੌਸ਼ਨੀ ਹੀ ਰੌਸ਼ਨੀ।

ਬਸ ਹਰ ਸਾਹ, ਹਰਪਲ, ਹਰ ਘੜੀ ਜ਼ਿੰਦਗੀ, ਕੰਮਕਾਰੀ ਜ਼ਿੰਦਗੀ, ਸਾਕਾਰਥੀ ਜ਼ਿੰਦਗੀ ਦਾ ਸਫ਼ਰ ਸ਼ੁਰੂ ਹੋ ਗਿਆ। ਜ਼ਿੰਦਗੀ ਦੇ ਅਸਲ ਮਾਅਨੇ ਸਮਝ ਆ ਗਏ ਅਤੇ ਜੀਣਾ ਸ਼ੁਰੂ ਕਰ ਦਿੱਤਾ। 15 ਦਿਨ ਖਾਣ-ਪੀਣ ਪੂਰਨ ਭਾਂਤ ਬੰਦ ਰਿਹਾ। ਫਿਰ ਖਾਣ-ਪੀਣ ਦਾ ਦੌਰ ਸ਼ੁਰੂ ਹੋਇਆ। ਪਹਿਲੇ ਦਿਨ ਇਕ ਬਿਸਕੁੱਟ ਦਾ ਅੱਧਾ ਹਿਸਾ ਜਦ ਖਾਧਾ ਤਾਂ ਮੁੜ ਤੋਂ ਖਾਣਾ ਸ਼ੁਰੂ ਕਰਨ ਦੀ ਅੰਤਾਂ ਦੀ ਖੁਸ਼ੀ ਸੀ। ਇਹ ਖੁਸ਼ੀ ਸੀ ਨਵੀਂ ਜ਼ਿੰਦਗੀ ਦੀ, ਜੀਵਨ ਸੈੱਲਾਂ ਦੇ ਪੁੰਗਰ ਕੇ ਮੁੜ ਜ਼ਿੰਦਗੀ ਦਾ ਰੁੱਖ ਬਣ ਜਾਣ ਦੀ, ਅਧੂਰੇ ਸੁਪਨੇ ਸਾਕਾਰ ਕਰਨ ਲਈ ਸਮਾਂ ਮਿਲਣ ਦੀ, ਸਾਹਾਂ ਦੀ ਲੜੀ ਚਲਦੇ ਰਹਿਣ ਦੀ, ਕਈਆਂ ਗੱਲਾਂ/ਕੰਮਾਂ ਦੇ ਪੂਰੇ ਹੋਣ ਦੀ।

ਕਥਨੀ ਅਤੇ ਕਰਨੀ ਵਿਚਲੇ ਖੱਪੇ ਦੇ ਪੂਰੇ ਹੋਣ ਦੀ, ਜੋ ਕਿਹਾ ਹੋਇਆ ਸੀ, ਉਸਨੂੰ ਕਰ ਦਿਖਾਉਣ ਦੀ। ਦਵਾਈਆਂ ਘੱਟ ਹੋਈਆਂ ਅਤੇ ਦਰਵਾਜ਼ੇ 'ਤੇ ਬਾਹਰ ਲੱਗੀ ਨੋ ਐਂਟਰੀ ਦੀ ਤਖਤੀ ਉਤਰ ਗਈ। ਜਿਸ ਦਿਨ ਟੀ ਐਲ ਸੀ ਦੀ ਗਿਣਤੀ ਖਤਰੇ ਦੀ ਹੱਦ ਪਾਰ ਕਰਨ ਕਰਕੇ ਸੁਰੱਖਿਆ ਜੋਨ ਵਿਚ ਪਹੁੰਚ ਗਈ ਤਾਂ ਹਸਪਤਾਲੋਂ ਛੁੱਟੀ ਬਾਰੇ ਚਰਚਾ ਹੋਣ ਲੱਗੀ। ਆਮ ਤੌਰ 'ਤੇ 22 ਦਿਨ ਤੋਂ 28 ਦਿਨ ਵਿਚ ਥੋੜ੍ਹੇ ਵਾਧੇ-ਘਾਟੇ ਨਾਲ ਹਸਪਤਾਲੋਂ ਛੁੱਟੀ ਮਿਲ ਜਾਂਦੀ ਹੈ, ਲੇਕਿਨ ਮੇਰਾ ਕੇਸ ਜ਼ਿਆਦਾ ਗੰਭੀਰ, ਨਾਜ਼ੁਕ ਤੇ ਚਿੰਤਾਜਨਕ ਹੋਣ ਕਰਕੇ ਵਧੇਰੇ ਦਿਨ ਲੱਗ ਗਏ। 8 ਜੂਨ 2007 ਦੇ ਆਸ-ਪਾਸ ਸਾਨੂੰ ਹਸਪਤਾਲੋਂ ਛੁੱਟੀ ਮਿਲੀ। ਉਸ ਦਾ ਲੱਖ ਲੱਖ ਸ਼ੁਕਰ ਮਨਾਉਂਦੇ ਹੋਏ ਸਵਾ ਮਹੀਨਾ ਪੂਰਾ ਕਰਨ ਤੋਂ ਪਹਿਲਾਂ ਹੀ ਨਵਜਾਤ ਨੂੰ ਬਾਹਰ ਸੜਕਾਂ ਤੇ ਲੈ ਤੁਰੇ। ਜ਼ਿੰਦਗੀ ਦੀ ਬੁਨਿਆਦੀ ਤੋਰ ਦੇ ਅੱਗੇ ਚੱਲਣ ਤੋਂ ਇਲਾਵਾ ਬਾਕੀ ਸਰੀਰ ਦੀ ਹਾਲਤ, ਰੀੜ ਦੀ ਹੱਡੀ ਦੀ ਹਾਲਤ ਦੇਖਦਿਆਂ ਕੁਝ ਦਿਨ ਵਸੰਤ ਕੁੰਜ ਚਾਚੀ ਹਰਜੀਤ ਕੌਰ ਧੀਰ ਦੇ ਘਰ ਦਿੱਲੀ ਵਿਚ ਹੀ ਰਹਿਣਾ ਵਾਜਬ ਸਮਝਿਆ। ਚਾਚੀ ਜੀ ਦੇ ਬੱਚਿਆਂ ਦੇ ਸਤ ਸਮੁੰਦਰੋਂ ਪਾਰ ਅਮਰੀਕਾ ਵਿਚ ਚਲੇ ਜਾਣ ਕਾਰਨ ਵੱਡੇ ਸਾਰੇ ਘਰ ਵਿਚ ਇਕੱਲੇ ਹੀ ਰਹਿੰਦੇ ਹਨ। ਉਨ੍ਹਾਂ ਦੀ ਰਹਿਣੀ-ਬਹਿਣੀ ਨਮੂਨਾ ਮਾਤਰ ਹੈ, ਘਰ ਦੀ ਸਫਾਈ, ਚੀਜ਼ਾਂ ਦੀ ਸੰਭਾਲ, ਚੀਜਾਂ ਦਾ ਥਾਂ ਸਿਰ ਰੱਖਣਾ ਕਾਬਲ-ਏ-ਤਾਰੀਫ਼ ਹੈ। ਮੇਰੀ ਸਰੀਰਕ ਹਾਲਤ ਤੇ ਬਾਰ ਬਾਰ ਉਨ੍ਹਾਂ ਦੇ ਹੀ ਘਰ ਜਾਣ ਤੇ ਰਹਿਣ ਕਰਕੇ ਉਹ ਬਿਨਾਂ ਅਹਿਦ ਤੇ ਗੱਲ ਕੀਤਿਆਂ, ਮੇਰੀ ਮਾਂ ਹੀ ਬਣ ਗਏ ਤੇ ਉਸੇ ਤਰ੍ਹਾਂ ਸਾਰੇ ਇਲਾਜ ਦੌਰਾਨ ਸਹਿਯੋਗ ਦੇਣ ਲੱਗੇ। ਮੈਂ ਉਥੋਂ ਹੀ ਆਖਰੀ ਵਾਰ ਬੋਨ ਮੈਰੋ ਟਰਾਂਸਪਲਾਂਟ ਲਈ ਏਮਜ਼ ਆਇਆ ਸਾਂ ਅਤੇ ਟਰਾਂਸਪਲਾਂਟ ਕਰਾ ਕੇ ਮੁੜ ਉਸੇ ਘਰ ਜ਼ਿੰਦਗੀ ਨਵਿਆ ਕੇ ਗਿਆ। ਲਿਹਾਜ਼ਾ ਚਾਚੀ ਦੇ ਘਰ ਦੀਆਂ ਭਾਵਨਾਵਾਂ ਲਖਬੀਰ ਨਾਲ ਦਿਲੋਂ ਜੁੜ ਗਈਆਂ। ਜਦੋਂ ਨਵੀਂ ਜ਼ਿੰਦਗੀ ਨਾਲ ਮੁੜ ਘਰ ਪਹੁੰਚਿਆ ਤਾਂ ਉਨ੍ਹਾਂ ਬੜਾ ਪਿਆਰ ਦਿਤਾ, ਘਰ 'ਚ ਖੁਸ਼ੀ ਛਾ ਗਈ ਚੂੰਕਿ ਅੰਦਰ ਬੈਠੇ ਦੈਂਤ ਨੂੰ ਮਾਰ ਆਪਣੀ ਜਾਨ ਬਚਾ ਘਰ ਪਹੁੰਚਿਆ ਸੀ। ਸਾਰੇ ਕਹਿੰਦੇ ਜੰਗ ਜਿੱਤੀ ਗਈ ਤੇ ਮੈਨੂੰ ਵੀ ਜੰਗ ਜਿੱਤਣ ਵਰਗਾ ਅਹਿਸਾਸ ਹੋ ਰਿਹਾ ਸੀ। ਅਸਲ 'ਚ ਇਹ ਜੰਗ ਜਿੱਤ ਕੇ ਅੱਗੋਂ ਵੀ ਜੰਗ ਹੀ ਸ਼ੁਰੂ ਕਰਨੀ ਸੀ। ਇਹ ਐਸੀ ਜੰਗ ਨਹੀਂ ਸੀ ਜੋ ਜਿੱਤੀ ਗਈ ਅਤੇ ਬੇਫ਼ਿਕਰੀ ਮਹਿਸੂਸ ਕਰਾਂ। ਕੈਂਸਰ ਹੀ ਐਸਾ ਸੀ ਕਿ ਜਿੱਤ ਕੇ ਜਿੱਤਿਆ ਰਹਿਣ ਲਈ ਸੰਘਰਸ਼ ਕਰਨ ਦੀ ਲੋੜ ਰਹਿਣੀ ਸੀ। ਹੋਇਆ ਇਹ ਕਿ ਛਿੱਕ ਮਾਰ ਕੇ ਟੁੱਟਣ ਤੋਂ ਇਲਾਜ ਯਾਤਰਾ 'ਚ ਪਈ ਰੀੜ੍ਹ ਦੀ ਹੱਡੀ ਕਹੇ ਲੱਖ ਮਨਾਓ ਜਸ਼ਨ ਤੁਸੀਂ, ਪਰ ਮੈਂ ਨਾ ਮਾਨੂੰ। ਮੇਰਾ ਉਠਣਾ-ਬੈਠਣਾ, ਫਿਰਨਾ-ਚਲਣਾ ਬੜਾ ਮੁਸ਼ਕਿਲ ਸੀ ਬਾਵਜੂਦ ਰੀੜ ਦੀ ਹੱਡੀ ਤੇ ਲੱਗੀ ਟੇਲਰਜ਼ ਬ੍ਰੇਸ ਦੇ ਮੈਂ ਕਿਰਿਆਸ਼ੀਲਤਾ ਵਿਚ ਬੜਾ ਤੰਗ ਸਾਂ, ਚਲਣਾ-ਫਿਰਨਾ, ਉਠਣਾ-ਬੈਠਣਾ ਇੰਨਾ ਮੁਸ਼ਕਿਲ ਸੀ ਕਿ ਮੈਨੂੰ ਖ਼ੌਫ਼ਜਦਾ ਕਰਦਾ। ਜ਼ਿੰਦਗੀ ਦਾ ਤਸੱਵਰ ਹੀ ਬਦਲ ਰਿਹਾ ਸੀ।

*ਚਲਦਾ...*

# ਨਾਮ ਸਿਮਰਨ ਵਿੱਚ ਲੀਨ ਛੋਟੇ ਬੱਚੇ



